ਸੁਹਣੇ ਸੁਚੱਜੇ ਸੁਜਾਨ ਨੀਤੀਵਾਨ

ਸਰਦਾਰ ਸ੍ਰੀ ਪ੍ਰਤਾਪ ਸਿੰਘ ਜੀ ਕੈਰੋਂ

ਪੰਜਾਬ ਦੇ ਮੁਖ ਮੰਤਰੀ ਨੂੰ

ਨਿਮਾਣੇ ਨਿਤਾਣੇ ਮੁਨਸ਼ਾ ਸਿੰਘ 'ਦੁਖੀ'

ਵਲੋਂ

**ਪ੍ਰੇਮ ਭੇਟ**

# ਦੁਖੀ-ਜੀਵਨ

ਮੇਰਾ ਜਨਮ ੧ ਜੁਲਾਈ ੧੮੯੦ ਦਾ ਹੈ। ਬਚਪਨ ਤੋਂ ਸਾਧਾਂ ਫਕੀਰਾਂ ਦੀ ਸੰਗਤ ਹੋਈ। ਪੰਦਰਾਂ ਸਾਲ ਦੀ ਉਮਰ ਵਿਚ ਪਾਸਾ ਪਲਟਿਆ ਮੈਨੂੰ ਦੇਸ਼ ਸੇਵਾ ਦਾ ਚਿਸਕਾ ਪੈ ਗਿਆ। ੧੯੦੭ ਵਿਚ ਗੂੜ੍ਹਾ ਰੰਗ ਚੜ੍ਹ ਗਿਆ। ਉਦੋਂ ਮੈਂ ਕਲਕੱਤਾ ਬੰਗਾਲ ਵਿਚ ਸਾਂ। ਇਨਕਲਾਬੀ ਬੰਗਾ-ਲੀਆਂ ਦੀ ਸੁਹਬਤ ਨੇ ਰੰਗ ਚਲੂਲਾ ਕਰ ਦਿਤਾ। ੧੯੦੭ ਵਿਚ ਹੀ ਲਾਲਾ ਲਾਜਪਤ ਰਾਇ ਅਤੇ ਸ: ਅਜੀਤ ਸਿੰਘ ਦੀ ਗ੍ਰਿਫਤਾਰੀ ਦੀ ਖ਼ਬਰ ਨੇ ਹੋਰ ਚੌਗੁਣਾ ਚਾਅ ਚੜ੍ਹਾ ਦਿਤਾ। ੧੯੦੮ ਮਈ ਵਿਚ ਦੇਸ਼ ਛਡਿ, ਬਰਮਾ, ਮਲਾਯਾ, ਚੀਨ, ਜਾਪਾਨ ਥਾਣੀਂ ਹੁੰਦਾ ਹੋਇਆ 'ਹੋਨੂੰਲੂਲੂ' (ਹਵਾਈ) ਵਿਚ ਪੁਜਾ, ਫੇਰ ਅਗੇ ਅਮਰੀਕਾ ਕੈਨੇਡਾ ਵਿਚ ਗਿਆ।

੧੯੧੩ ਵਿਚ ਸੈਨਫਰਾਂਸਿਸਕੋ (ਅਮਰੀਕਾ) ਵਿਚੋਂ 'ਗ਼ਦਰ' ਹਫਤਾਵਾਰ ਅਖਬਾਰ ਨਿਕਲਿਆ। ਉਸ ਵਿਚ ਮਨ ਭਰ ਕੇ ਹਿੱਸਾ ਲਿਆ ਵਧ ਚੜ੍ਹ ਕੇ ਨਜ਼ਮਾਂ ਨਸਰ ਤੇ ਬੋਲਣ ਦੀ ਸੇਵਾ ਕੀਤੀ।

ਸਮੇਂ ਦੀ ਸਰਕਾਰ ਤਾਂ ਪਿਛੇ ਪਈ ਹੀ ਹੋਈ ਸੀ। ਸ਼ੁਰੂ ਅਗਸਤ ੧੯੧੪ ਵਿਚ ਸਿਰ ਉਤੇ ਕਫਨ ਬੰਨ੍ਹ ਕੇ, ਨਾਉਂ ਵਟਾ ਕੇ ਦੇਸ਼ ਨੂੰ ਕੁਰ-ਬਾਨੀ ਤੇ ਚਾਅ ਨਾਲ ਚਾਲੇ ਪਾਏ। ਯੋਕੋਹਾਮਾ (ਜਾਪਾਨ) ਵਿਚ ਪ੍ਰਸਿਧ 'ਕਾਮਾਗਾਟਾ ਮਾਰੂ ਜਹਾਜ਼ ਵਿਚ ਗਿਆ। ਲੈਕਚਰ ਦਿਤਾ ਤੇ ਜ਼ਰੂਰੀ ਕਾਗਜ਼ ਸੈਂਨਫਰਾਂਸਿਸਕੋ ਨੂੰ ਭੇਜਣ ਲਈ ਰਾਇ ਸਿੰਘ ਸਕੱਤਰ ਦੇ ਸਪੁਰਦ ਕੀਤੇ।

'ਹਾਂਗਕਾਂਗ' ਫੜਿਆ ਗਿਆ, ਪਰ ਬਚ ਕੇ ਨਿਕਲ ਗਿਆ। ੧੪ ਸਤੰਬਰ ੧੯੧੪ ਨੂੰ ਜਹਾਜ਼ ਕਲਕੱਤਾ ਖਾੜੀ ਵਿਚ ਪੁਜਾ। ਸਮੇਂ ਦੀ ਸਰਕਾਰ ਦਾ ਤੇਜ਼ ਪੁਰਜ਼ਾ ਪ੍ਰਸਿਧ ਸੁਖਾ ਸਿੰਘ ਇਨਸਪੈਕਟਰ ਪੋਲੀਸ ਅਗੇ ਸੁਆਗਤ ਲਈ ਪੁਜਾ ਹੋਇਆ ਸੀ। ਖੂਬ ਪੁਛ ਪੜਤਾਲ ਹੋਈ, ਪਰ ਬਚ ਗਿਆ। ਕਲਕਤੇ ਵਿਚ ਜਹਾਜ਼ੋਂ ਉਤਰਦਾ ਹੀ (ਮਫਰੂਰ) ਫਰਾਰ ਹੋ ਗਿਆ।

ਅੰਤ ਸਤੰਬਰ ਨੂੰ 'ਕਾਮਾਗਾਟਾ ਮਾਰੂ' ਦੇ ਸਾਥੀਆਂ ਦੇ ਸੁਆਗਤ

ਲਈ ਪੁਜਾ ਪਰ ਖੇਲ ਬਦਲ ਗਈ। ਭਾਜੜ ਪੈ ਗਈ । ੨ ਅਕਤੂਬਰ ੧੯੧੪ ਨੂੰ 'ਕੰਚਰਾਪਾੜਾ' (ਬੰਗਾਲ) ਵਿਚ ਫੌਜ ਨੇ ਤਿੰਨ ਬਜੇ ਰਾਤ ਨੂੰ ਘੇਰਾ ਪਾਇਆ ਪਰ ਫੇਰ ਬਚ ਗਿਆ । ਉਲਟੇ ਰਾਹ 'ਲਾਲ ਗੋਲਾ ਘਾਟ' ਥਾਣੀਂ ਹੁੰਦਾ ਹੋਇਆ ਬੜੇ ਢੰਗ ਨਾਲ ਪੰਜਾਬ ਪੁਜਾ । ਅਗੇ ਪੁਲਸ ਦਰ ਮੂਹਰੇ ਖੜੀ ਸੀ। ਭਗੌੜਾ ਹੋ ਗਿਆ । ਚੜ੍ਹਦੇ ੧੯੧੫ ਦੀ ਪਹਿਲੀ ਤਰੀਕ ਨੂੰ ਪਿੰਡੋਂ ਹੀ ਦਲੀਪ ਸਿੰਘ ਥਾਨੇਦਾਰ ਨੇ ਗ੍ਰਿਫਤਾਰ ਕੀਤਾ। (ਪੰਜਾਬ ਵਿਚ ਮੈਂ ਪਹਿਲਾ ਆਦਮੀ ਸਾਂ ਜਿਸ ਨੂੰ ਤਦ ਦੀ ਮੁਲਕੀ ਲਹਿਰ ਵਿਚ ਗ੍ਰਿਫਤਾਰ ਹੋਣ ਦਾ ਮਾਣ ਹੈ।) ਜਲੰਧਰ ਐਸ.ਪੀ. ਫਰੰਗੀ ਦੇ ਪੇਸ਼ ਹੋ ਕੇ ਪੈਰੀਂ ਬੇੜੀ ਲਗਵਾ ਮੁਲਤਾਨ ਸੈਂਟਰਲ ਜੇਲ੍ਹ ਵਿਚ ਭੇਜਿਆ ਗਿਆ ਤੇ ਫਾਂਸੀ ਕੋਠੀ ਵਿਚ ਬੰਦ ਕੀਤਾ। ਦਰਵਾਜ਼ੇ ਸਭ ਬੰਦ ਅਨ੍ਹੇਰੇ ਵਿਚ ਇਕ ਸਾਲ ਕਟਿਆ । ਅਖਾਂ ਦੀਆਂ ਪੁਤਲੀਆਂ ਪਲਟ ਗਈਆਂ। ਬਿਲੀ ਵਾਂਗ ਅਨ੍ਹੇਰੇ ਦਿਸਣ ਲੱਗ ਪਿਆ । ਕਿਸੇ ਬੰਦੇ ਨਾਲ ਗਲ ਭੀ ਨਹੀਂ ਸੀ ਕਰਨੀ ਮਿਲਦੀ।

੧੯੧੬ ਦੇ ਅੱਧ ਵਿਚ ਸੈਕੰਡ ਸੁਪਲੀਮੈਂਟਰੀ ਕੰਨਸਪੀਰੇਸੀ ਕੇਸ ਲਾਹੌਰ ਵਿਚ ਨੈਚਰਲ ਲਾਈਫ ਕੈਦ (ਜਦ ਤਕ ਜੀਵੀਏ ਕੈਦ) ਹੋਈ। ਮੁਕਦਮਾ ਢੌਂਗ ਜੇਲ੍ਹ ਵਿਚ ਹੀ ਬਣਾਇਆ ਗਿਆ ਸੀ ਉਹ ਬੇਮੁਨਯਾਦੀ ਕੈਦ ਵਿਚ ਅਸੀਂ ਕੇਵਲ ਚਾਰ ਆਦਮੀ ਹੀ ਸਾਂ । ਜਿਹਲਮ, ਅਟਕ ਕੈਂਬਲਪੁਰ, ਮੁਲਤਾਨ, ਲਾਹੌਰ ਤੇ ਹਜ਼ਾਰੀ ਬਾਗ ਸੈਂਟਰਲ ਜੇਲ੍ਹ ਵਿਚ ਜਜ਼ਾ ਕੱਟੀ। ੧੯੨੦ ਦੇ ਅੱਧ ਵਿਚ ਰਾਇਲ ਕਲੀਮੈਂਸੀ (Royal Calemancy) ਵਿਚ ਰਿਹਾਈ ਹੋਈ।

ਖਿਆਲ ਬਾਗੀਆਨਾ ਸਨ ਹੀ । ਫੇਰ ਭਗੌੜਾ ਹੋ ਗਿਆ। ਪੰਜਾਬ ਛੱਡ ਕੇ ਬੰਗਾਲ ਵਿਚ ਜਾ ਡੇਰੇ ਲਾਏ ਅਤੇ ਸਮੇਂ ਦੀ ਸਰਕਾਰ ਨਾਲ ਲੁਕਣਮੀਟੀ ਹੀ ਖੇਲਦੇ ਰਹੇ ।

ਕਲਕਤੇ ਵਿਚ 'ਕਵੀ ਪ੍ਰੈਸ' ਜਾਰੀ ਕੀਤਾ। 'ਕਵੀ ਮਾਸਕ, 'ਸਿੰਡੀਕੇਟ' ਤੇ 'ਸਾਂਝੀਵਾਲ' ਹਫਤਾਵਾਰ ਅਖਬਾਰ ਕਢੇ ਝਪਟਾਂ ਹੁੰਦੀਆਂ ਹੀ ਰਹੀਆਂ

ਪੰਜਾਬ ਵਿਚ 'ਮੀਆਂ ਚੰਨੂੰ' ਤੋਂ 'ਵਿਹਾਰ ਸੁਧਾਰ' ਮਾਸਕ ਪਤ੍ਰ ਜਾਰੀ ਕੀਤਾ। 'ਅਕਾਲੀ' ਲਾਹੌਰ ਵਿਚ ਭੀ ਕੁਝ ਦਿਨ ਕੰਮ ਕੀਤਾ ਤੇ ੧੯੫੦ ਵਿਚ ਬੰਬਈ ਵਿਚੋਂ 'ਜੀਵਨ' ਮਾਸਕ ਪਤ੍ਰ ਕਢਿਆ, ਜੋ ਸਫਲਤਾ ਨਾਲ ਚਲ ਰਿਹਾ ਹੈ।

੧੯੫੧ ਵਿਚ ਅਫਰੀਕਾ ਨੂੰ ਗਿਆ। ੧੯੫੨ ਨੂੰ ਇੰਗਲੈਂਡ ਹੁੰਦਾ ਹੋਇਆ ਕੈਨੇਡਾ ਚਲਾ ਗਿਆ। ੧੯੫੩ ਵਿਚ ਅਮਰੀਕਾ ਹੋ ਕੇ ਫੇਰ ਕੈਨੇਡਾ ਆ ਟਿਕਿਆ। ਸਾਢੇ ਪੰਜ ਸਾਲ 'ਗਦਰ ਆਸ਼ਰਮ' ਤੇ ਹੋਰ ਪੁਰਾਣੇ ਨਵੇਂ ਸਾਥੀਆਂ ਨੂੰ ਮਿਲ ਮਿਲਾ ਕੇ ਪਿਛਲੇ ਕਾਗਜ਼ਾਤ ਤੇ ਲਿਖਤਾਂ ਲਭੀਆਂ, ਚੜ੍ਹੇ ਜੁਲਾਈ ੧੯੫੮ ਨੂੰ ਮੁੜ ਭਾਰਤ ਨੂੰ ਮੋੜੇ ਪਾਏ ਤੇ ੯ ਜੁਲਾਈ ਨੂੰ ਦਿੱਲੀ ਪੁਜ ਗਿਆ।

ਇਨ੍ਹਾਂ ਪਿਛਲੇ ਸੱਤਾਂ ਸਾਲਾਂ ਦੇ ਸਫਰੀ ਸਮੇਂ ਵਿਚ ਜੋ ਕੁਛ ਨਜ਼ਮ ਤੇ ਨਸਰ ਆਦਿ ਲਿਖ ਕੇ 'ਜੀਵਨ' ਆਦਿ ਵਿਚ ਛਾਪਦਾ ਰਿਹਾ ਹਾਂ ਉਨ੍ਹਾਂ ਨੂੰ ਇਕੱਠਾ ਕਰਕੇ ਹੁਣ ਕਹਾਣੀਆਂ ਲੇਖਾਂ ਤੇ ਨਜ਼ਮਾਂ ਦੀਆਂ ਕੁਛ ਕੁ ਪੁਸਤਕਾਂ 'ਜੀਵਨ ਲੜੀ' ਦੇ ਨਾਮ ਹੇਠ 'ਜੀਵਨ ਸਧਰਾਂ', ਜੀਵਨ ਲਹਿਰ, ਜੀਵਨ ਜਾਚ, 'ਜੀਵਨ ਰਾਹ, ਜੀਵਨ ਆਦਰਸ਼, ਆਦਿ ਸੁਰਖੀਆਂ ਹੇਠ ਛਾਪਣ ਦੇ ਉਤਸ਼ਾਹ ਨਾਲ ਪ੍ਰੇਮੀ ਪਾਠਕਾਂ ਅਗੇ ਹਾਜ਼ਰ ਹੋ ਰਿਹਾ ਹਾਂ।

ਸੁਰਸਤੀ ਲਛਮੀ ਦਾ ਆਦਿ ਕਾਲ ਤੋਂ ਹੀ ਵੈਰ ਦਸਦੇ ਹਨ। ਮੈਂ ਬਹੁਤ ਛੋਟੀ ਉਮਰ ਤੋਂ ਹੀ ਲਿਖਣ ਲਗ ਪਿਆ ਸਾਂ, ਪਰ ਮਾਯਾ ਕੋਲ ਨਾ ਹੋਣ ਕਰ ਕੇ ਵਧੀਕ ਸੁਹਣੀ ਤਰ੍ਹਾਂ ਛਪਾ ਨਹੀਂ ਸਕਿਆ। ਦਿਲ ਦੀਆਂ ਸਧਰਾਂ ਦਿਲ ਵਿਚ ਹੀ ਨਪੀ ਫਿਰਦਾ ਰਿਹਾ ਹਾਂ। ਹੁਣ ਸਜਣਾਂ ਮਿੱਤਰਾਂ ਦੀ ਮਦਦ ਨਾਲ ਉਦਮ ਕਰ ਰਿਹਾਂ ਹਾਂ।

ਜੇ ਸਮੇਂ ਨੇ ਸਾਥ ਦਿਤਾ ਅਤੇ ਪਾਠਕਾਂ ਨੇ ਦਿਲਚਸਪੀ ਦਿਖਾਈ ਤਦ ਨਵੀਆਂ ਪੁਰਾਣੀਆਂ ਦੋ ਦਰਜਨ ਦੇ ਲਗ ਪਗ ਪੁਸਤਕਾਂ ਭੇਟ ਕਰਨ ਦੀ ਆਸ ਰੱਖਦਾ ਹਾਂ। ਮੇਰੀਆਂ ਛਪਣਹਾਰ ਪੁਸਤਕਾਂ ਦੇ ਪਕੇ ਗਾਹਕ ਬਣਨ ਵਾਲਿਆਂ ਦਾ ਧੰਨਵਾਦੀ ਹੋਵਾਂਗਾਂ।

ਮੁਨਸ਼ਾ ਸਿੰਘ 'ਦੁਖੀ' ਪਿੰਡ ਰੰਧਾਵਾ
ਡਾ: ਢੇਸੀਆਂ ਸੰਗ ਜ਼ਿਲਾ ਜਲੰਧਰ, (ਪੰਜਾਬ)

# ਜੀਵਨ ਸੱਧਰਾਂ

ਇਸ ਪੋਥੀ 'ਜੀਵਨ ਸਧਰਾਂ' ਵਿਚ ਬੁੱਧੂ-ਜੀਵਨ, ਬਿੱਜੂ, ਬਲਬੀਰ-ਖਾਨ ਪਰਾਹੁਣਾ, ਧਾੜਵੀ, ਭੈਣ, ਕੁੜੀ ਤੋਂ ਹਾਰ, ਚੌਧਰੀ, ਗੁਰੂਦੇਵ, ਚਾਹ, ਕੰਡਾ ਕਢ ਦਊਂ ! ਭਿੱਟ, ਮਹਾਤਮਾ ਅਤੇ ਵਿਆਹ, ਚੌਦਾਂ ਨਿਕੀਆਂ ੨ ਕਹਾਣੀਆਂ ਹਨ।

ਇਹ ਕਹਾਣੀਆਂ, ਕੇਵਲ ਕਹਾਣੀਆਂ ਲਈ ਹੀ ਨਹੀਂ ਲਿਖੀਆਂ ਗਈਆਂ ਸਗੋਂ ਹਰ ਕਹਾਣੀ ਕਿਸੇ ਆਸ਼ੇ ਨੂੰ, ਆਦਰਸ਼ ਨੂੰ ਮੁਖ ਰਖ ਕੇ ਲਿਖੀ ਗਈ ਹੈ। ਹਰ ਕਹਾਣੀ ਦਾ ਸਿਟਾ ਜ਼ਰੂਰ ਲਾਭਦਾਇਕ ਹੋਣ ਦੇ ਖਿਆਲ ਨਾਲ ਐਕਤ ਕੀਤੀ ਗਈ ਹੈ। 'ਗੁਰੂ-ਦੇਵ' ਨੂੰ ਬੰਗਾਲੀ 'ਗੁਰੱਦੇਵ' ਕਰਕੇ ਹੀ ਉਚਾਰਦੇ ਹਨ, ਇਸ ਨੂੰ ਖਿਆਲ ਵਿਚ ਰਖਣਾ ਭੀ ਜ਼ਰੂਰੀ ਹੈ।

ਬਾਕੀ ਇਹ ਕਹਾਣੀਆਂ ਕਿਹੋ ਜਿਹੀਆਂ ਹਨ ? ਚੰਗੀਆਂ ਹਨ ਕਿ ਮੰਦੀਆਂ ? ਅਛੀਆਂ ਹਨ ਕਿ ਬੁਰੀਆਂ ? ਸੁਫਲਦਾਇਕ ਹਨ ਕਿ ਕੋਝੀਆਂ ? ਇਸ ਬਾਰੇ ਮੇਰੀ ਵਲੋਂ ਲਿਖਣਾ ਨਹੀਂ ਸੋਭਦਾ ਇਹ ਸਭ ਪਾਠਕਾਂ ਉਪਰ ਹੀ ਨਿਰਭਰ ਹੈ। ਹਾਂ ! ਇਕ ਗਲ ਜ਼ਰੂਰ ਹੈ ਕਿ ਜੋ ਭੀ ਸੁਝਾਉ, ਵਿਚਾਰ ਜਾਂ ਛਾਨ ਬੀਨ ਕੋਈ ਸਿਆਣਾ ਪਾਠਕ ਲਿਖੇਗਾ, ਧੰਨਵਾਦ ਸਹਿਤ, ਆਦਰ ਸਹਿਤ ਉਸ ਉਤੇ ਜ਼ਰੂਰ ਧਿਆਨ ਦੇਵਾਂਗਾਂ।

ਅੰਤ ਵਿਚ ਹਰ ਸੁਜਾਨ ਪਾਠਕ ਅਗੇ ਬੇਨਤੀ ਕਰਦਾ ਹਾਂ ਕਿ ਇਸ ਨੂੰ ਪੜ੍ਹਨ ਪਿਛੋਂ ਆਪਣੀ ਰਾਏ ਚੰਗੀ ਮੰਦੀ ਜਿਸ ਤਰ੍ਹਾਂ ਦੀ ਵੀ ਹੋਵੇ, ਮੈਨੂੰ ਲਿਖਣ। ਬਹੁਤ ਬਹੁਤ ਧੰਨਵਾਦੀ ਹੋਵਾਂਗਾ।

—'ਦੁਖੀ'

# ਤਤਕਰਾ

## ਜੀਵਨ-ਜਾਚ

ਇਸ ਤੋਂ ਅਗਲੀ ਛਪ ਰਹੀ ਪੁਸਤਕ 'ਜੀਵਨ-ਜਾਚ' ਹੋਵੇਗੀ।
ਇਸ 'ਜੀਵਨ-ਜਾਚ' ਵਿਚ—

੧. 'ਜੀਵਨਾਦਰਸ਼।
੨ ਨੌਜਵਾਨ।
੩. ਆਜ਼ਾਦੀ।
੪. ਜੀਵਨ-ਜਾਚ।
੫. ਪੰਚਾਇਤੀ ਨਿਰਪੱਖ ਰਾਜ।
੬. ਸੰਸਾਰ ਸਰਾਂ।
੭. ਸਾਡੀ ਮਸਤਾਨੀ ਚਾਲ।
੮. ਪਿਛਲਾ ਸਮਾਂ।
੯, ਸਭਯਤਾ।
੧੦. ਵਰਤ ਵਰਤਾਓ।
੧੧. ਘਰੋਗੀ ਜੀਵਨ।
੧੨. ਸੁਨਹਿਰੀ ਯਾਦ।
੧੩. ਸੋਗ।
੧੪. ਇਨਸਾਨ।
੧੫. ਅੰਤ ਤੇ।
੧੬. ਮੁਕਾਣ।

ਛੋਟੀਆਂ ਵਡੀਆਂ ਸੋਲਾਂ ਕਹਾਣੀਆਂ ਹੋਣਗੀਆਂ। ਪੁਸਤਕ ਦਾ ਆਕਾਰ ਭੀ ਲਗ ਪਗ ਇਸੇ ਪੁਸਤਕ ਜੇਡਾ ਹੀ ਹੋਵੇਗਾ। ਖਰੀਦਣ ਲਈ ਹੁਣੇ ਹੀ ਆਰਡਰ ਬੁਕ ਕਰਵਾ ਦੇਵੋ।

ਮੁਨਸ਼ਾ ਸਿੰਘ 'ਦੁਖੀ'
ਪਿੰਡ ਰੰਧਾਵਾਂ ਡਾ: ਢੇਸੀਆਂ ਸੰਗ
ਜ਼ਿਲਾ ਜਲੰਧਰ (ਪੰਜਾਬ)

# ਬੁਧੂ-ਜੀਵਣ

ਜੀਊਣੀ ਦੇ 'ਬੁਧੂ', ਤੇ 'ਜੀਊਣ', ਦੋ ਬੱਚੇ ਸਨ। ਛੋਟਾ, ਜੀਊਣ' ਤਾਂ ਜੀਵਣਾਦਰਸ਼ ਵਾਲਾ, ਸੁਚੱਜਾ, ਸਿਆਣਾ ਤੇ ਘਰ ਦੇ ਫਿਕਰ ਵਾਲਾ ਬੀਬਾ ਬੰਦਾ, ਪਰ 'ਬੁਧੂ' ਸਚ ਮੁਚ ਬੁਧੂ ਹੀ ਸੀ! ਅਨਾਦਰਸ਼ਕ ਜੀਵਣ ਜੀਊਣ ਵਾਲਾ, ਬੇ ਵਿਚਾਰਾ ਬੁਧੂ 'ਐਵੇਂ' ਆਪਣੇ ਬਾਪ 'ਨਿਗਾਹੀਏ' ਜਿਹਾ ਹੀ ਸੀ।

ਹਿੰਦੁਸਤਾਨ ਦੀ ਵੰਡ ਸਮੇਂ, ਵਹਿਸ਼ੀਆਨਾ ਦੌਰ ਦੇ ਦਿਨੀਂ ਇਹ ਭੀ ਮਿੰਟਗੁਮਰੀ ਦੀ ਸਰਸਬਜ਼ ਬਾਰ ਵਿਚੋਂ ਉਜੜ ਕੇ ਚੜ੍ਹਦੇ ਪੰਜਾਬ ਵਿਚ ਆ ਰ.ਏ। ਜੀਵਨ ਦੇ ਉਦਮ ਨਾਲ ਜਿਹੜੇ ਚਾਰ ਛਿਲੜ ਬਚੇ ਸਨ ਉਹ ਸਾਲ ਵਿਚ ਹੀ ਬੁਧੂ ਹੋਰੀਂ ਹੱਟਮ ਕਰ ਗਏ। ਨਿਗਾਹੀਆ ਤਾਂ ਵਹਿਸ਼ੀਆਨੇ ਦਾ ਸ਼ਿਕਾਰ ਹੋ ਗਿਆ, ਪਰ ਸੁਚੱਜੀ 'ਜੀਊਣੀ' ਤੇ 'ਜੀਵਨ' ਸਪੁਤਰ ਦੇ ਉਦਮ ਤੇ ਅਕਲ ਨਾਲ ਇਹ ਟੱਬਰੀ ਭੀ ਮਿਲਗੋਭਾਂ ਪਿੰਡ 'ਘੁੜਕੇ' ਵਿਚ ਆਕੇ ਦਿਨ ਕਟੀ ਕਰਨ ਲੱਗੀ।

'ਘੁੜਕਾ' ਰਾਜਪੂਤਾਂ ਦਾ, ਖਾਲਸ ਰਾਜਪੂਤਾਂ ਮੁਸਲਮਾਨਾਂ ਦਾ ਪਿੰਡ ਸੀ, ਪੰਜ ਹਜ਼ਾਰ ਘੁਮਾਵਾਂ, ਸਾਰੇ ਦੁਆਬੇ ਵਿਚੋਂ ਚੁਣਵੀਂ ਸੋਨਾ ਉਪਜਾਊ ਜ਼ਮੀਨ ਹੀਰੇ ਉਗਲਦੀ ਸੀ। ਇਸ ਪਿੰਡ ਦੇ ਸਾਊ ਬੰਦੇ ਪਹਿਲਾਂ ਤਾਂ ਕੁਝ ਚਿਰ ਬੈਠੇ ਰਹੇ ਪਰ ੧੯੪੭ ਦੀ ਭੜਕ ਰਹੀ ਅਗ ਵਿਚ, ਜਦ ਇਨ੍ਹੀ ਵੇਖਿਆ ਕਿ ਹੁਣ ਪਾਣੀ ਸਿਰੋਂ ਉਪਰ ਲੰਘ ਰਿਹਾ ਹੈ ਤਦ ਇਹ ਭੀ ਪਾਕਿਸਤਾਨ

ਜਾਣ ਲਈ ਤਿਆਰ ਹੋ ਪਏ। ਸਾਰਿਆਂ ਨੇ ਬੋਰੀਏ ਬਿਸਤਰੇ ਸਾਂਭੇ ਤੇ ਇਕੋ ਰਾਤ ਵਿਚ ਚੁਪ ਚੁਪੀਤੇ ਕੂਚ ਕਰ ਗਏ। ਗੁਆਂਢੀ ਪਿੰਡਾਂ ਦੀ ਵਸੋਂ ਨਾਲ ਇਨ੍ਹਾਂ ਦਾ ਸੋਹਣਾ ਸੁਚੱਜਾ ਵਰਤਾਉ ਸੀ। ਇਸ ਲਈ ਇਹਨਾਂ ਦੀ ਸੁਹਣੀ ਯਾਦ-ਕੀਰਤੀ ਦੀ ਸੁਗੰਧੀ ਅਜੇ ਭੀ ਅਗਲੇ ਪਿੰਡਾਂ ਵਿਚ ਦੂਰ ਦੂਰ ਫੈਲੀ ਹੋਈ ਹੈ।

ਇਸ ਸਾਰੇ ਖਾਲੀ 'ਘੁਰਕੇ' ਵਿਚ ਸਾਡੀ ਸੁਚੱਜੀ ਸਰਕਾਰ ਨੇ ਗਲਤੀ ਨਾਲ ਕਹੋ ਯਾ ਚਾਲਾਕੀ ਨਾਲ, ਸਿਆਣਪ ਨਾਲ ਕਹੋ ਜਾ ਬੇਅਕਲੀ ਨਾਲ, ਜਾਣ ਬੁਝਕੇ ਕਹੋ ਜਾਂ ਬੇਵਸੀ ਨਾਲ ਹਰ ਕਿਸਮ ਦੇ ਬੰਦੇ, ਮਝੈਲ ਮਲਵਈ ਦੁਆਬੀਏ, ਝਾਂਗੀ ਪੋਠੋਹਾਰ ਮਲਤਾਨੀ ਤੇ ਸਿੰਧੀ ਆਦਿ ਭਰ ਦਿਤੇ। ਮਾਨੋ ਇਥੇ ਸਤਨਾਜਾ ਇਕੱਠਾ ਕਰ ਦਿਤਾ।

ਹੁਣ ਇਸ ਭਾਂਤ ਭਾਂਤ ਦੀ ਲਕੜੀ ਦੇ ਬਣ ਦਾ ਜੋ ਹਸ਼ਰ ਹੁੰਦਾ ਹੈ ਉਹ ਕਿਸੇ ਤੋਂ ਗੁਝਾ ਛਿਪਿਆ ਨਹੀਂ। ਹਰ ਕਿਸਮ ਦੇ ਗੁਣ ਅਵਗੁਣ, ਬੁਰ ਭਲੇ, ਮੰਦੇ ਚੰਗੇ ਜੀਵਨ ਵਾਲੇ ਬੰਦਿਆਂ ਦਾ ਇਹ ਗੜ੍ਹ ਸੀ। ਏਥੇ ਹੀ 'ਬੁਧੂ' ਤੇ 'ਜੀਵਨ' ਹੁਰਾਂ ਨੂੰ ਇਕ ਘਰ ਮਿਲਿਆ ਅਤੇ ਕਚੀ ਅਲਾਟਮੈਂਟ ਵਿਚ ਜ਼ਮੀਨ ਭੀ ਸੁਹਣੀ ਮਿਲ ਗਈ। ਪਰ ਜ਼ਮੀਨ ਕੀ ਕਰੇ ? ਜਦ ਉਸ ਨੂੰ ਕੋਈ ਵਾਹੇ ਹੀ ਨਾ। ਜੀਵਨ ਜ਼ਰੂਰ ਕੰਮ ਕਰਦਾ ਤੇ ਅਛਾ ਕਰਦਾ, ਜਿਸ ਨਾਲ ਕੁਝ ਦਾਣੇ ਆ ਜਾਂਦੇ ਤੇ ਪਾਪੀ ਪੇਟ ਨੂੰ ਝੁਲਕਾ ਦਿਤਾ ਜਾਂਦਾ, ਪਰ 'ਬੁਧੂ' ਦੇ 'ਬੁਧੂ ਪਨ' ਨੇ ਤਾਂ ਕੋਈ ਕਸਰ ਨਾ ਛਡਣੀ ਸੀ, ਤੇ ਨਾ ਛਡੀ।

'ਅਧਾ ਦਿਨ ਆ ਗਿਆ ਹੈ, ਬੁਧੂ ! ਅਸੀਂ ਸਾਰਾ ਘਰ ਦਾ ਕੰਮ ਕਰ ਚੁਕੀਆਂ ਹਾਂ, ਕੁੜੀਆਂ ਗੋਹਾ ਕੂੜਾ ਭੀ ਕਰ ਆਈਆਂ, ਪਾਲੀ ਪਸ਼ੂ ਚਾਰਨ ਕਦ ਦੇ ਗਏ ਹੋਏ ਹਨ, ਲੋਕੀਂ ਆਪਣੇ ਆਪਣੇ ਕੰਮੀ ਲਗੇ ਹੋਏ ਹਨ, ਪਰ ਤੂੰ ਅਜੇ ਲੰਮੀਆਂ ਹੀ ਤਾਣੀ ਪਿਆ ਹੈਂ, ਬੁਢ ਬਲੇਟਾ ! ਕੁਝ ਸ਼ਰਮ ਕਰ ! ਹਯਾ ਕਰ। 'ਜੀਵਣ' ਤੜਕੇ ਦਾ ਵਾਢੀ ਕਰ ਰਿਹਾ ਹੈ। ਉਨ੍ਹ ਦੋ ਕਨਾਲ ਛੋਲੇ ਭੀ ਵਢ ਲਏ ਹੋਏ ਹੋਣੇ ਹਨ, ਪਰ ਤੂੰ ਅਜੇ ਮੌਤ ਨਾਲ ਹੀ ਗੱਲਾਂ ਕਰ ਰਿਹਾ ਹੈਂ। ਉਠ ਉਤਾਂਹ, ਮੈਂ ਕਦ ਦੀ ਹਾਕਾਂ ਮਾਰਦੀ ਹਾਂ। ਭੰਗ ਤਾਂ ਨਹੀਂ

ਪੀਤੀ ਹੋਈ। ਕੁਝ ਸੋਚ ਸਮਝ ! ਤੂੰ ਕੋਈ ਅਯਾਣਾਂ ਏਂ।"

ਇਉਂ ਕਹਿਕੇ ਜਾਉਣੀ ਨੇ ਬੁਧੂ ਉਪਰੋਂ ਰਜ਼ਾਈ ਚੁਕੀ ਤੇ ਬੁਧੂ ਨੇ ਭੀ ਅਯਾਣਿਆਂ ਵਾਂਗ ਅੰਗੜਾਈ ਭੰਨਦਿਆਂ ਬੁਧੂ-ਪਨ ਦਾ ਸੁਹਣਾ ਸਬੂਤ ਦਿਤਾ।

"ਲੈ ਬੇਹਾ ਟੁੱਕਰ ਖਾ, ਤੇ ਲੱਸੀ ਪੀ ਲੈ, ਅਤੇ ਜੀਉਣ ਦਾ ਜਾ ਕੇ ਹਥ ਵਟਾ। ਦਾਤਰੀ ਔਹ ਪਈ ਜੇ।"

ਆਖ ਕੇ ਜੀਉਣੀ ਤਾਂ ਅੰਦਰ ਨੂੰ ਗਈ। ਬੁਧੂ ਨੇ ਅਖਾਂ ਮਲੀਆਂ, ਝਿਮਣੀਆਂ ਨਾਲੋਂ ਲੱਗੀ ਹੋਈ ਗਿਦੁ ਕੁੱਛ ਕੁੱਛ ਲਾਹੀ, ਪੱਗ ਵਲੇਟੀ ਤੇ ਦਰ ਮੋਹਰੇ ਖੜੋ ਕੇ ਅਜੇ ਆਕੜ ਹੀ ਰਿਹਾ ਸੀ, ਕਿ ਕੋਲੋਂ ਲੰਘਦੇ ਭਾਨੇ ਨੇ ਕਿਹਾ।

"ਸੁਣਾਂ ਭਈ ਬੁੱਧਣਾ ! ਕਿਵੇਂ ਖੜੋ ਰਿਹਾ ਏਂ?"

"ਐਵੇਂ ਹੀ" ਬੁਧੂ ਦਾ ਉਤਰ ਸੀ

"ਐਵੇਂ ਹੀ ?"

"ਬਸ ਐਵੇਂ ਹੀ"

"ਆ ਫੇਰ ਯਾਰ ਮੇਰੇ ਨਾਲ ਹੀ ਜ਼ਰਾ ਹ_ ਪੁਆ" ਕਹਿਕੇ ਉਸ ਨੇ 'ਬੁਧੂ' ਦੀ ਬਾਂਹ ਫੜੀ, ਤੇ ਨਾਲ ਲੈ ਤੁਰਿਆ। ਚਾਰ ਭਰੀਆਂ ਕੱਖਾਂ ਦੀਆਂ ਵਢਾਈਆਂ। ਅਜੇ ਬੁਧੂ ਕਖ ਵਢਕੇ ਬੰਨੇ ਉਪਰ ਖੜਾ ਹੀ ਸੀ, ਕਿ 'ਚਾਨਣ' ਨੇ ਕੋਲੋਂ ਲੰਘਦਿਆਂ ਕਿਹਾ।

'ਸੁਣਾ ਕਿਵੇਂ ਖੜਾ ਏਂ ਭਈ ?"

ਬੁਧੂ–'ਐਵੇਂ ਹੀ'

'ਆ ਮੇਰਾ ਗੱਡਾ ਹੀ ਲਦਾ ਦੇਈਂ ਯਾਰ !' ਕਹਿਕੇ ਚਾਨਣ ਨੇ ਨਾਲ ਲੈ ਲਿਆ। ਗੱਡਾ ਲਦਾ ਕੇ ਵਿਹਲਾ ਹੋਇਆ ਹੀ ਸੀ, ਕਿ ਮੁੰਦਰ ਸਿੰਘ ਨੇ ਓਹੀ ਪ੍ਰਸ਼ਨ ਆ ਕੀਤਾ, ਤੇ ਅਗੋਂ 'ਬੁਧੂ' ਕੋਲ ਤਾਂ ਉਤਰ ਹੀ ਉਹੋ ਸੀ।

'ਐਵੇਂ ਹੀ'

'ਓ ਭਰਾਵਾ ਮੇਰੇ ਨਾਲ ਦੋ ਗੱਡੇ ਮਿਟੀ ਦੇ ਸਿਟਾ, ਘਾਣੀ ਕਰਨੀ ਈ' ਆਖ ਕੇ ਸੁੰਦਰ ਸਿੰਘ ਨੇ 'ਐਵੇਂ' ਨੂੰ ਨਾਲ ਲੈ ਲਿਆ।

ਮਿੱਟੀ ਢੋਂਦਿਆਂ ਧੂੜ ਮਿੱਟੀ ਨਾਲ ਭੂਸਰੇ ਹੋਏ ਨੂੰ ਵਿਹਲਾ ਹੁੰਦਿਆਂ ਹੀ ਮਿਹਰ ਚੰਦ ਨੇ ਫੜ ਲਿਆ ਤੇ ਛੋਲੇ ਵਢਣ ਤੇ ਲਾ ਲਿਆ। ਇਸੇ ਤਰ੍ਹਾਂ ਚਤਰ ਸਿੰਘ ਦੇ ਪਠੇ ਵਢੇ, ਰਾਮ ਸਿੰਘ ਝੁਮਣ ਸਿੰਘ ਤੇ ਭਾਨੇ ਨਾਲ ਉਰਾਂ ਪਰਾਂ ਕਰੋਂਦਿਆਂ ਬੁਧ ਦਾ ਦਿਨ ਖਤਮ ਹੋ ਗਿਆ। ਖਾਓ ਪੀਆ ਹੋ ਗਿਆ ਮੂੰਹ ਸਿਰ ਧੂੜ ਨਾਲ ਭਰਿਆ ਹੋਇਆ, ਥਕਿਆ ਟੁਟਿਆ ਬੁਰੂ ਬੁਰੇ ਹਾਲੀਂ ਘਰ ਆਇਆ। ਅਤੇ ਬੜੀ ਰਾਤ ਰੋਟੀ ਖਾ ਕੇ ਸੌਂ ਗਿਆ। ਇਹ ਉਸ ਦਾ ਰੋਜ਼ ਦਾ ਕੰਮ ਸੀ।

## ਜੀਵਣ

### (ਦੂਜਾ ਪਾਸਾ)

ਚੇਤ ਦੀ ਪਛਾੜੀਂ ਅਜੇ ਕੁਝ ਕੁਝ ਠੰਢ ਹੀ ਪਰਤੀਤ ਹੋ ਰਹੀ ਸੀ, ਤੜਕੇ ਸਾਰ ਜੀਉਣ ਉਠਿਆ। ਸੁਚੇਤ ਪਾਣੀ ਹੋ ਦਾਤਣ ਕੀਤੀ, ਅਸ਼ਨਾਨ ਕਰਕੇ ਜੀਉਣ ਮਾਂ ਪਾਸ ਆ ਬੈਠਾ, ਮਾਂ ਦਾ ਦਿਲ ਪਰਫੁਲਤ ਕਰਨ ਨੂੰ ਦੋ ਚਾਰ ਮਿਠੀਆਂ ਮਿਠੀਆਂ ਗੱਲਾਂ ਕਰਕੇ ਆਦਰਸ਼ ਲੈ ਕੇ ਘਰੋਂ ਨਿਕਲਿਆ, ਅਜੇ ਚਾਰ ਕਦਮ ਰਵਾਂ ਰਵੀ ਪੁੱਟੇ ਹੀ ਸਨ, ਕਿ ਸੁਜਾਨ ਸਿੰਘ ਨੇ ਖੰਘੂਰ- ਦਿਆਂ ਕਿਹਾ।

'ਜੀਉਣ ਸਿੰਘ ਹੈ' ?

'ਹਾਂ ਜੀ ! ਮੈਂ ਹੀ ਹਾਂ' ਉਸ ਨੇ ਉਤਰ ਦਿਤਾ।

'ਕਿਧਰ ? ਤੂੰ ਬੜਾ ਉਦਮੀਂ ਬੰਦਾ ਏ ਭਈ' ਸੁਜਾਨ ਸਿੰਘ ਨੇ ਕਿਹਾ 'ਤੁਹਾਡੀ ਮਿਹਰ ਹੈ, ਈਸ਼ਵਰ ਦੀ ਦਯਾ ਹੈ, ਮੈਂ ਡੂੰਘੇ ਵਲ ਛੋਲੇ ਵਢਣ ਜਾ ਰਿਹਾ ਹਾਂ' ਜੀਵਣ ਦਾ ਉਤ੍ਰ ਸੀ 'ਕਿੰਨੇ ਕੁ ਹਨ ਭਈ ?' ਜੀਉਣ ਸਿੰਘ ਨੇ ਪੁਛਿਆ।

'ਘੁਮਾਂ ਥਾਉਂ ਹੈ ਚਾਚਾ, ਜੀਉਣ ਨੇ ਕਿਹਾ।

'ਤੇ ਫੇਰ ਅਜ ਤਾਂ ਨਹੀਂ ਨਾ ਵਢ ਹੋਣੇ। ਕਿਸੇ ਨੂੰ ਨਾਲ ਲੈ ਲੈਂਦਾ। ਇਕਲਾ ਕੀ ਕਰੇਂਗਾ ?' ਸੁਜਾਨ ਸਿੰਘ ਨੇ ਕਿਹਾ।

ਤੁਹਾਡੀ ਬਜ਼ੁਰਗਾਂ ਦੀ ਮਿਹਰ ਚਾਹੀਦੀ ਹੈ, ਗੁਰੂ ਅੰਗ ਸੰਗ ਹੈ। ਕੰਮ ਤਾਂ ਕਰਨਾ ਹੀ ਹੋਇਆ ਜੋ ਬਣ ਆਊ ਕਰੂੰ।' ਜੀਊਣ ਦਾ ਜੀਊਣ ਜੋਗਾ ਉਤ੍ਰ ਸੀ।

ਠਹਿਰ !' ਸੁਜਾਨ ਸਿੰਘ ਨੇ ਕਿਹਾ ਮੈਂ ਮਿਹਰ ਸਿੰਘ ਨੂੰ ਤੇਰੇ ਨਾਲ ਭੇਜਦਾ ਹਾਂ ਉਹ ਤੇਰੇ ਨਾਲ ਵਢਾਊਗਾ। ਨਾਲੇ ਤੇਰਾ ਮਿਤਰ ਭੀ ਹੈ ਤੇ ਹਾਣੀ ਭੀ।'

ਮਿਹਰ ਸਿੰਘ ਸੁਜਾਨ ਸਿੰਘ ਦਾ ਜੁਆਨ ਲੜਕਾ ਸੀ।

'ਚੰਗਾ ਚਾਚਾ ਜੀ ! ਤੁਸੀਂ ਭੇਜ ਦੇਣਾ ਬੜੀ ਕਿਰਪਾ ਹੋਵੇਗੀ।'

ਆਖ ਕੇ ਜੀਊਣ ਰਵਾਂ ਰਵੀਂ ਤੁਰਿਆ ਗਿਆ। ਅਗੋਂ ਸਾਧੂ ਕਰਮਾਂ ਤੇ ਭਾਨੂੰ ਭੀ ਨਾਲ ਹੋ ਤੁਰੇ। ਪਰ ਜਦ ਭੀ ਕਿਸੇ ਨੇ ਜੀਵਣ ਨੂੰ ਪੁਛਿਆ ਉਸ ਦਾ ਸੱਧਾ ਤੇ ਸਾਫ ਅਦਰਸ਼ਕ ਉਤਰ ਸੀ।

'ਨੂੰਘੇ ਵਲ ਛੋਲੇ ਵਢਣ ਜਾ ਰਿਹਾ ਹਾਂ।'

ਗਰੀਬੀ ਕਾਰਣ ਘਰੋਂ ਤਾਂ ਅਜੇ ਮਸਤਾਨੇ ਹੀ ਸਨ, ਪਰ ਜੀਵਣ ਨੇ ਆਪਣੇ ਆਦਰਸ਼ਕ ਜੀਵਣ ਕਾਰਣ ਸਫਲਤਾ ਪਰਾਪਤ ਕੀਤੀ। ਰਾਤ ਤਕ ਕਿਸੇ ਤੋਂ ਦਾਤਰੀ ਕਿਸੇ ਤੋਂ ਗੱਡਾ ਕਿਸੇ ਤੋਂ ਮੈਰੋਂ ਤੇ ਕਿਸੇ ਤੋਂ ਅਛਾ ਪਸੂ ਮੰਗ ਕੇ ਰਾਤ ਤਕ ਘੁਮਾ ਥਾਉਂ ਛੋਲੇ ਵਢ ਕੇ ਜੀਵਣ ਨੇ ਰੜੀਂ ਲਿਆ ਸਿਟ।

ਦੂਜੇ ਭਲਕ ਸੁਵੇਰੇ ਜੀਵਣ ਤਾਂ ਆਪਣੀ ਸਫ਼ਲਤਾ ਥੀਂ ਉਤਸ਼ਾਹਤ ਉਠਿਆ ਅਤੇ ਫੇਰ ਅਗਲੇ ਪਰੋਗਰਾਮ ਅਨੁਸਾਰ ਕੰਮ ਨੂੰ ਜੁਟ ਪਿਆ। ਪਰ ਭਾਈ ਬੁਧੂ 'ਐਵੇਂ' ਦੇ ਗੇੜ ਵਿਚ ਫਸਿਆ। ਨਿਤ ਨਿਤ ਆਵਾਰਾ ਜੀਵਣ ਜੀਉ ਰਿਹਾ ਸੀ।

ਥਕ ਕੇ ਦੋਵੇਂ ਭਰਾ ਰਾਤ ਨੂੰ ਜ਼ਰੂਰ ਘਰ ਆ ਜਾਂਦੇ ਸਨ। ਪਰ ਦੋਹਾਂ ਦੀ ਥਕਾਵਟ ਵਿਚ ਜ਼ਮੀਨ ਅਸਮਾਨ ਦਾ ਫਰਕੀ ਸੀ ! ਜੀਵਣ ਜਾ ਆਦਰ-

ਸ਼ਕ ਜੀਵਨ ਉਹਨੂੰ ਉਤਸ਼ਾਹਤ ਕਰ ਰਿਹਾ ਤੇ ਬੁਧੂ ਦਾ ਅਨਾਦਰਸ਼ਕ ਉਸ ਨੂੰ ਨਿਰ ਉਤਸ਼ਾਹਤ ਕਰ ਰਿਹਾ ਤੇ ਢਹਿੰਦੀ ਕਲਾ ਵਲ ਲੈ ਜਾ ਰਿਹਾ ਸੀ।

ਸਨ ਦੋਵੇਂ ਮਾਂ ਦੇ ਲਾਲ। ਮੋਹ ਮਮਤਾ ਪਰਬੋਧੀ ਮਾਂ ਦੇ ਦੋਵੇਂ ਪੁਤਰ ਸਨ। ਦੋਵੇਂ ਪਿਆਰੇ ਸਨ। ਪਰ ਦੋਹਾਂ ਦੇ ਜੀਵਨ ਵਿਚ ਅਨ੍ਹੇਰੇ ਚਾਨਣ ਜਿਤਨਾ ਫਰਕ ਸੀ।

ਪਾਠਕ ਜਨ! ਆਓ ਵੇਖੀਏ ਸਾਡਾ ਜੀਵਨ ਕੇਹੋ ਜੇਹਾ ਹੈ? ਆਦਰਸ਼ਕ ਕਿ ਅਨਾਦਰਸ਼ਕ? ਨਸ਼ਾਨੇ ਵਾਲਾ ਕਿ ਅਵਾਰਾ?

ਤੂੰ ਕੀ ਹੈਂ ਕਿਸ ਜਗਾ ਤੋਂ ਆਇਆ ਏਂ?
ਕਿਸ ਜਗਾ ਜਾਣਾ
ਤਿਰੇ ਇਸ ਜਿਉਣ ਦਾ ਮਕਸਦ ਹੈ ਕੀ?
ਕੁਛ ਗਯਾਨ ਪੈਦਾ ਕਰ।

----

# ਬਿੱਜੂ !

੧.

ਕਰਮੀ, ਪੰਜਾਂ ਭਰਾਵਾਂ ਵਿਚ ਅਜੇ ਇਹੋ ਇਕ ਲੜਕੀ ਸੀ, ਇਸ ਦੀ ਬਦਕਿਸਮਤ ਮਾਂ–ਅਜੇ ਇਹ ਬਹੁਤ ਛੋਟੀ, ਦੁਧ ਹੀ ਚੁੰਘਦੀ ਸੀ–ਜਦ ਅਕਾਲ ਚਲਾਣਾ ਕਰ ਗਈ। ਦਾਦੀ ਬਾਬੇ ਲਈ ਭੀ ਇਹ ਇਕੋ ਇੱਕ ਜਿਉਂਦਾ ਖਿਡੌਣਾ ਸੀ। ਬਾਪ ਨੇ ਲੋੜਾ ਪਿਆਰ ਕਰਨਾ ਤਾਂ ਭੁਲਾ ਕੀ ਸੀ ਉਹ ਤਾਂ ਸਦਾ ਵੇਖਕੇ ਦੁਖਦਾ, ਤੇ ਗੁਸੇ ਹੋਣ ਦਾ ਸਮਾਂ ਤਾੜਦਾ ਰਹਿੰਦਾ ਸੀ ਇਸ ਦੀ ਬਦਕਿਸਮਤ ਮਾਂ ਦਾ ਵਿਹਾਂੜ ਭੀ ਬਹੁਤ ਹਦ ਤਕ ਇਸ ਦੇ ਬਾਪ ਦੀ ਬੇ-ਰੁਖੀ ਦਾ ਕਾਰਣ ਹੀ ਦਸਿਆ ਜਾਂਦਾ ਹੈ। ਪਰ ਇਸ ਦੀ ਮਾਂ ਵਤ ਪਾਲਣ ਹਾਰ ਚਾਚੀ ਦਾ ਸਨੇਹ ਅਤੇ ਦਾਦੀ ਬਾਬੇ ਦਾ ਪਿਆਰ ਇਸ ਲਈ ਜੀਵਨ-ਦਾਤਾ ਸੀ ! ਜਿਸ ਬਾਬੇ ਨੇ ਆਪਣੇ ਪੰਜਾਂ ਪੁਤਾਂ ਵਿਚੋਂ ਇਕ ਨੂੰ ਭੀ ਕਦੇ ਗੋਦੀ ਨਾ ਸੀ ਚੁਕਿਆ, ਪਤਾ ਨਹੀਂ ਇਸ ਪਿਛਲੀ ਉਮਰ ਵਿਚ ਇਸ ਖੁਰਾਂਟ ਬਹਾਦਰ ਨੂੰ ਮੋਹ-ਮਾਯਾ ਨੇ ਕਿਸ ਤਰ੍ਹਾਂ ਆ ਘੇਰਿਆ, ਉਹ ਇਸ ਮਾਂ ਮਹਿੱਟਰ ਪੋਤਰੀ 'ਕਰਮੀ' ਨੂੰ ਅੱਖਾਂ ਉਹਲੇ ਨਾ ਸੀ ਕਰਦਾ। ਸਦਾ ਮੋਢਿਆਂ ਉਤੇ ਚੁੱਕੀ ਫਿਰਦਾ ਅਤੇ ਜਾਨ ਤੋਂ ਵਧ ਪਿਆਰ ਕਰਦਾ ਸੀ। ਇਸ ਨੂੰ ਭੀ ਤਾਂ, ਮੁੰਡਿਆਂ ਵਾਂਗ ਪਲੀ, ਕਰਮੀ ਨੂੰ ਬਾਹਰ ਦੀ ਹਵਾ ਨਾ ਸੀ ਲਗੀ। ਲਗੇ ਭੀ ਕਿਵੇਂ ? ਜਦ ਇਸ ਨੇ ਘਰੋਂ ਬਾਹਰ ਹੀ ਨਾ ਨਿਕਲਨਾ ਹੋਇਆ।

ਘਰ ਵਿਚ ਹੀ ਇਕੱਲਿਆਂ,ਚਾਚੀਆਂ ਜਾਂ ਦਾਦੀ ਬਾਬੇ ਨਾਲ ਪਿਆਰ ਕਰ ਛਡਣਾ। ਨੇੜੇ ਤੇੜੇ ਜਿੱਥੇ ਬਾਬਾ ਜਾਵੇ ਨਾਲ ਹੀ ਉਂਗਲੀ ਫੜੀ ਚਲੀ ਜਾਣਾ ਤੇ ਚਿੱਚੜੀ ਹੋਕੇ ਚਿੰਬੜੀ ਰਹਿਣਾ।

੨.

ਸਰਦਾਰ ਬਾਵਾ ਸਿੰਘ (ਕਰਮੀ ਦਾ ਪਿਤਾ) ਨੂੰ ਬਾਹਰੋਂ ਆਇਆਂ ਅਜੇ ਦੋ ਕੁ ਹੀ ਦਿਨ ਹੋਏ ਸਨ ਮਾਂ ਦੀ ਥਾਂ ਪਾਲਣਹਾਰ ਚਾਚੀ ਨੇ ਕਈ ਵਾਰ ਆਖਣਾ 'ਕਰਮੋ ਆਪਣੇ ਬਾਪੂ ਜੀ ਕੋਲ ਜਾਇਆ ਕਰ, ਕੀ ਉਹ ਤੈਨੂੰ ਬੁਲੌਂਦੇ ਨਹੀਂ ?' ਪਰ ਕਰਮੀ ਲਈ ਤਾਂ ਬਾਪੂ ਇਕ ਪਰਾਹੁਣਾ ਸੀ, ਨਾ ਕਦੇ ਓਸ ਨੇ ਇਸ ਨੂੰ ਬੁਲਾਇਆ ਤੇ ਨਾ ਹੀ ਕਰਮੀ ਨੇ ਕਦੇ ਆਪਣੇ ਪਿਤਾ ਨੂੰ ਚਾਅ ਨਾਲ ਬੁਲਾਇਆ ਸੀ। ਬੱਚੇ ਪਿਆਰ ਦੇ ਹੁੰਦੇ ਹਨ, ਬਾਵਾ ਸਿੰਘ ਇਸ ਚੀਜ਼ ਤੋਂ ਖਾਲੀ ਸੀ, ਜਾਂ ਇਉਂ ਕਹੋ ਕਿ ਕਰਮੀ ਲਈ ਉਸ ਪਾਸ ਪਿਆਰ-ਦਾਤ ਹੈ ਹੀ ਨਾ ਸੀ।

ਬਾਵਾ ਸਿੰਘ ਸਾਰਿਆਂ ਤੋਂ ਵੱਡਾ ਹੋਣ ਕਰਕੇ ਉਸ ਦੇ ਭਰਾ ਉਸ ਨੂੰ 'ਭਾਈਆ ਜੀ' ਸੱਦਦੇ ਸਨ। ਕਰਮੀ ਨੇ ਭੀ ਰੀਸ ਨਾਲ ਆਪਣੇ ਬਾਪ ਨੂੰ 'ਭਾਈਆ ਜੀ' ਹੀ ਸੱਦਣਾ ਅਰੰਭ ਕਰ ਦਿਤਾ। ਕਈ ਦਿਨ ਬੀਤ ਗਏ ਹੁਣ ਵਾਕਫ ਹੋਣ ਨਾਲ ਕਰਮੀ ਭੀ ਪਾਸ ਜਾਂਦੀ ਤੇ ਕਦੀ ਕਦੀ ਇਕੱਲ ਵਿਚ ਬਾਵਾ ਸਿੰਘ ਭੀ ਪਿਆਰ ਕਰਦਾ। ਪਰ ਪਤਾ ਨਹੀਂ ਵਿਚੋਂ ਝੱਟ ਉਸ ਦੇ ਦਿਲ ਵਿਚ ਨਫਰਤ ਦੀ ਅੱਗ ਭੜਕ ਉਠਦੀ ਅਤੇ ਉਹ ਝੱਟ ਇਕ ਮਾਂ ਮਹਿੱਟਰ ਨੂੰ ਹਕਾਰਤ ਨਾਲ ਪਰਾਂ ਧੱਕ ਦਿੰਦਾ। ਕਰਮੀ ਵਧੀਕ ਕਰਕੇ ਆਪਣੇ ਦਾਦੀ ਬਾਬੇ ਜਾਂ ਚਾਚੀ ਪਾਸ ਹੀ ਰਹਿੰਦੀ।

੩.

ਸਿਆਲ ਹੁਰੀਂ ਭਾਵੇਂ ਲੰਘ ਢੁਕੇ ਸਨ ਪਰ ਮਰਦੇ ਸੱਪ ਵਾਂਗ ਫੇਰ ਭੀ ਕਿਤੇ ਕਿਤੇ ਫੁਰਾਟਾ ਮਾਰ ਹੀ ਰਹੇ ਸਨ। 'ਫਗਣ ਚੜ੍ਹਿਆ ਤੇ ਪਾਲਾ ਢਲਿਆ ਦੀ ਲੋਕੋਕਤੀ ਅਨੁਸਾਰ ਹੁਣ ਤਾਂ ਫੱਗਣ ਦਾ ਭੀ ਅੰਤ ਹੋ ਰਿਹਾ ਸੀ ਪਰ ਅਜੇ ਭੀ ਸਵੇਰ ਸਾਰ ਸੁਹਣੀ ਗੁਲਾਬੀ ਜੇਹੀ ਠੰਢ ਹੋ ਹੀ ਜਾਂਦੀ ਸੀ।

ਸਵੇਰ ਦਾ ਪਹਿਰ, ਸੂਰਜ ਅਜੇ ਨਿਕਲ ਹੀ ਰਿਹਾ ਸੀ, ਸੁਹਣੀ ਗੁਲਾਬੀ ਜੇਹੀ ਠੰਡ ਸੀ। ਕਰਮੀ ਦੀ ਚਾਚੀ ਰੋਟੀਆਂ ਪਕਾ ਰਹੀ ਤੇ ਕਰਮੀ, ਕਰਮੀ, ਆਸ ਪਾਸ ਬੇ-ਪ੍ਰਵਾਹ ਜਾਨਵਰ ਵਾਂਗ ਐਧਰ ਓਧਰ ਉਛਲਦੀ

ਤੇ ਕੁੱਦਦੀ ਫਿਰਦੀ ਸੀ।

ਸ: ਬਾਵਾ ਸਿੰਘ ਆਪਣੇ ਦੋਂਹ ਹੋਰ ਭਰਾਵਾਂ ਨਾਲ ਰਸੋਈ ਦੇ ਇਕ ਕੋਣੇ ਵਿਚ ਤਾਜ਼ੇ ਪ੍ਰਸ਼ਾਦਿਆਂ ਵਲ ਅੱਖਾਂ ਲਾਈ ਬੈਠੇ ਸਨ। ਕਰਮੀ ਟੱਪਦੀ ਟੱਪਦੀ ਅੰਦਰੋਂ ਦਾਦੀ ਦੀ ਗੋਦ ਵਿਚੋਂ ਆਈ ਤੇ ਮੱਕੀ ਦਾ ਆਟਾ ਮੱਲ ਰਹੀ ਚਾਚੀ ਦੇ ਪਿਛੇ ਗੱਲ ਨੂੰ ਜੱਫੀ ਪਾਕੇ ਝੂਟਣ ਲੱਗ ਪਈ। ਫੇਰ ਚਾਚੀ ਦੇ ਘੁੰਡ ਵਿਚ ਦੀ 'ਝਾਤ' ਆਖਕੇ ਨੀਵੀਂ ਹੋ ਮੂੰਹ ਵੇਖਣ ਲਗ ਪਈ, ਝੱਟ ਦੌੜ ਗਈ ਤੇ ਫੇਰ ਆ ਗਈ, ਏਵੇਂ ਹੀ ਕਈ ਵਾਰ ਕੀਤਾ ਤੇ ਹੱਸਦੀ ਫਿਰਦੀ ਸੀ।

ਸ: ਬਾਵਾ ਸਿੰਘ ਨੂੰ ਇਸ ਦੀਆਂ ਇਹ ਹਰਕਤਾਂ ਬੁਰੀਆਂ ਲੱਗ ਰਹੀਆਂ ਸਨ। ਅੰਦਰ ਕੀਨਾ ਤੇ ਨਫਰਤ ਹੋਣ ਕਰਕੇ ਉਸ ਨੂੰ ਇਸ ਦਾ ਟੱਪਣਾ ਹੱਸਣਾ ਤੇ ਖੁਸ਼ ਹੋਣਾ ਹੋਰ ਭੀ ਦੁਖਦਾਈ ਹੋ ਰਿਹਾ ਸੀ। ਉਸਦਾ ਕਦੇ ਚਾਚੇ ਨੂੰ ਝਾਤ ਕਰਨਾ ਕਦੇ ਦਾਦੀ ਨੂੰ ਹਸੌਣਾ ਤੇ ਕਦੇ ਚਾਚੀ ਦੇ ਘੁੰਡ ਵਿਚ ਦੀ 'ਝਾਤ ਚਾਚੀ' ਕਰਨਾ ਤੇ ਕਦੇ ਗਲ ਨੂੰ ਜਫੀ ਪਾ ਪਾ ਪਿਛਾਂ ਨੂੰ ਝੂਟਣਾ ਬੁਰਾ ਭਾਸ ਰਿਹਾ ਸੀ, ਅੰਦਰੋਂ ਸਾੜੇ ਦੀ ਅੱਗ ਸੁਲਗ ਸੁਲਗ ਕੇ ਬਲ ਰਹੀ ਸੀ। ਉਹ ਅੰਦਰ ਹੀ ਅੰਦਰ ਦੁਖੀ ਹੋ ਰਿਹਾ ਤੇ ਸੜ ਰਿਹਾ ਸੀ।

ਹੁਣ ਕਰਮੀ ਦੌੜੀ ਦੌੜੀ ਫੇਰ ਆਈ ਤੇ ਆਪਣੀ ਚਾਚੀ ਦੇ ਗਲ ਨੂੰ ਪਿਛੋਂ ਦੀ ਜਫੀ ਪਾ ਕੇ ਝੂਟਣ ਹੀ ਲਗੀ ਸੀ ਕਿ ਉਸ ਦੀ ਚਾਚੀ ਪਿਛਾਹਾਂ ਨੂੰ ਲੁੜ੍ਹਕ ਗਈ। ਉਸ ਦੇ ਸਿਰ ਉਤੋਂ ਕਪੜਾ ਲਥ ਗਿਆ।

ਘੁੰਡ ਵਾਲੀ ਜ਼ਨਾਨੀ ਦਾ ਘੁੰਡ ਲਹਿ ਜਾਣਾ ਕੋਈ ਮਾਮੂਲੀ ਗਲ ਤਾਂ ਹੈ ਹੀ ਨਹੀਂ ਉਸ ਦੇ ਭਾ ਦਾ ਮਨੋਂ ਜਹਾਜ਼ ਹੀ ਗਰਕ ਹੋ ਗਿਆ। ਉਂਝ ਭਾਵੇਂ ਇਹ ਘੁੰਡ ਧੋਖੇ ਦੀ ਟੱਟੀ ਹੀ ਹੋਵੇ।

ਉਸਦੀ ਚਾਚੀ ਨੇ ਤਾਂ ਪਿਆਰ-ਨਫਰਤ ਨਾਲ ਪੋਲੇ ਜੇਹੇ ਹੀ ਕਿਹਾ, 'ਹਟ ਕਰਮੀ, ਕਮਲੀਏ ! ਪਿਛਾਂਹ ਹਟ' ਪਰ ਸ: ਬਾਵਾ ਸਿੰਘ ਦੀ ਗਰਮੀ ਤੇ ਗੁਸੇ ਦਾ ਪਾਰਾ ਚੜ੍ਹ ਗਿਆ। ਅੰਦਰ ਸੁਲਗ ਰਹੀ ਗੁਸੇ ਦੀ ਅੱਗ ਭੜਕ ਉਠੀ। ਉਸ ਨੇ ਤਲਖ ਆਵਾਜ਼ ਵਿਚ ਕਿਹਾ।

'ਕਰਮੀ ! ਬੇਵਕੂਫ ! ਹੱਟਦੀ ਨਹੀਂ ?'

ਕਰਮੀ–(ਭੋਲੇ ਭਾ) 'ਕਿਉਂ ਭਾਈਆ ! ਮੈਂ ਤੁਹਾਨੂੰ ਕੀ ਕਿਹਾ ?

ਸ:–(ਗੁਸੇ ਨਾਲ) 'ਮੈਂ ਜੂ ਆਖਦਾ ਹਾਂ ਪਿਛੇ ਹਟ ਜਾ'

ਲਾਡਾਂ ਵਿਚ ਪੱਲੀ, ਗੁਸੇ ਦਾ ਰੂਪ ਨਾ ਜਾਣਨ ਵਾਲੀ ਕਰਮੀ ਨੂੰ ਕੀ ਪਤਾ ਸੀ ਕਿ ਸਰਦਾਰ ਬਹਾਦਰ ਆਪਣੇ ਆਪ ਹੀ ਗੁਸੇ ਵਿਚ ਸੜ ਰਿਹਾ ਹੈ। ਉਹ ਭੋਲੇ ਭਾ ਬੋਲੀ–

'ਕਿਉਂ ਹਟਾਂ ? ਮੇਰੀ ਚਾਚੀ ਆ ਤੁਹਾਨੂੰ ਕੀ ?'

ਇਸ ਭੋਲੇਪਨ ਦੀ ਬਰਫ ਨੇ ਭੀ ਸ: ਬਾਵਾ ਸਿੰਘ ਦੇ ਗੁਸੇ ਉਤੇ ਤੇਲ ਦਾ ਹੀ ਕੰਮ ਦਿਤਾ, ਉਹ ਫੇਰ (ਅਕਾਰਣ ਗੁਸਾ ਹੋਣ ਦੇ ਕਾਰਣ)ਜ਼ਰਾ ਸ਼ਰਮੀਲੇ ਗੁਸੇ ਦੀ ਗਰਜਨ ਵਿਚ ਬੋਲਿਆ–'ਕਰਮੀ ! ਪਿਛੇ ਹਟ ਕੇ ਬੈਠ !

ਕਰਮੀ–(ਮੂੰਹ ਬਣਾਕੇ) 'ਕਿਉਂ ਹਟਾਂ ? ਮੇਰੀ ਚਾਚੀ ਆ'

ਸ:–'ਮੈਂ ਜੂ ਆਖਦਾ ਹਾਂ ਪਰ੍ਹਾਂ ਹਟ।'

ਕਰਮੀ ਅੰਦਰ ਦੌੜ ਗਈ ਪਰ ਫੇਰ ਦੋ ਮਿੰਟ ਵਿਚ ਉਵੇਂ ਹੀ ਆਕੇ ਆਪਣੀ ਪਿਆਰੀ ਚਾਚੀ ਦੇ ਗਲ ਨੂੰ ਚਿੰਬੜ ਗਈ।

ਸਰਦਾਰ ਬਾਵਾ ਸਿੰਘ ਤੇ ਹੁਣ ਨਾ ਰਿਹਾ ਗਿਆ ਉਸ ਨੇ ਗੁਸੇ ਵਿਚ ਕਿਹਾ–

ਖਬਰਦਾਰ ਕਰਮੀ ! ਪਿਛੇ ਹਟ ਜਾ, ਨਹੀਂ ਤਾਂ ਮਾਰ ਮਾਰਕੇ ਤੇਰਾ ਬਿੱਜੂ ਬਣਾ ਦੇਊਂ।

ਕਰਮੀ–(ਭੋਲੇ ਭਾ) ਭਾਈਆ ! ਮੇਰਾ ਬਿੱਜੂ ਬਣ ਜਾਊ ? ਤੁਸੀਂ ਬਣਾ ਦੇਓਗੇ ?

ਸ:–(ਹੋਰ ਗੁਸੇ ਵਿਚ) 'ਹਾਂ ! ਮੈਂ ਜਾਣਦਾ ਹਾਂ ਬਿੱਜੂ ਬਣੌਣ, ਮਾਰ ਮਾਰ ਤੇਰਾ ਬਿੱਜੂ ਬਣਾ ਦੇਊਂ।

ਕਰਮੀ–(ਭੋਲੇ ਭਾ) 'ਭਾਈਆ ਜੀ ! ਪਹਿਲਾਂ ਚਾਚੀ ਦਾ ਬਿੱਜੂ ਬਣਾਓ ਬੜਾ ਸਾਰਾ ਬਣੂ। ਮੈਂ ਤਾਂ ਨਿੱਕੀ ਹਾਂ ਮੇਰਾ ਤਾਂ ਨਿਕਾ ਜਿਹਾ ਹੀ ਬਿੱਜੂ ਬਣੂਗਾ ਨਾ ?'

ਸਾਰੇ ਹਸ ਪਏ। ਸ: ਬਾਵਾ ਸਿੰਘ ਦਾ ਅਕਾਰਣ ਗੁਸਾ ਕਰਮੀ ਦੇ ਭੋਲੇ ਪਨ ਦੇ ਪ੍ਰੇਮ-ਭਾਵ ਵਿਚ ਪੈ ਕੇ ਸਰਦ ਹੋ ਗਿਆ।

# ਬਲਬੀਰ—ਖਾਨ

(੧)

੧੯੪੭ ਦਾ ਖੂਨੀ ਸਾਲ ਢਲਦੀ ਉਮਰ ਭੀ ਆਪਣੇ ਪੂਰੇ ਜੋਬਨ ਵਿਚ ਬੁਕਰਾਲਿਆ ਫਿਰਦਾ ਹੈ।

ਮਹੀਨਾ ਸਤੰਬਰ ਖਾਤਮੇ ਤੇ ਹੈ ਤੇ ਅਗੋਂ ਅਕਤੂਬਰ ਮੂੰਹ ਵਿਖਾ ਰਿਹਾ ਹੈ। ਇਸ ਸੁਨਹਿਰੀ ਠੰਡ ਵਿਚ ਭੀ ਗਰਮੀ ਆ ਰਹੀ ਹੈ। ਖੂਨ ਪਾਣੀ ਵਾਂਗ ਵੀਟੀਂਦਾ ਜਾ ਰਿਹਾ ਹੈ। ਵਹਿਸ਼ੀ-ਪਨ ਆਪਣੇ ਭਰ ਜੋਬਨ ਵਿਚ ਹੈ। ਇਨ-ਸਾਨਾ ਨੇ ਹੈਵਾਨਾਂ ਨਾਲ ਮਾਨੋ ਸ਼ਰਤਾਂ ਲਾ ਰਖੀਆਂ ਹਨ ਤੇ ਆਖਰ ਪਸੂਆਂ ਨੂੰ ਮਾਤ ਕਰਕੇ, ਪਸੂਆਂ ਵਿਚ ਬੰਦਿਆਂ ਨੇ ਬਾਜ਼ੀ ਜਿਤ ਲਈ। ਤਾਰੀਖ ਵਿਚ ਇਕ ਨਵੇਂ ਵਹਿਸ਼ੀ ਪਨ ਦਾ ਨਵਾਂ ਰੰਗ ਬੰਨ੍ਹ ਦਿਤਾ।

ਸਦੀਆਂ ਤੇ ਹਜ਼ਾਰਾਂ ਸਾਲਾਂ ਤੋਂ ਸੰਸਾਰ ਵਿਚ ਜੰਗ ਜੁਧ ਹੁੰਦੇ ਆਏ। ਈਰਖਾ ਦ੍ਵੈਖ ਵਧਦੇ ਆਏ ਬਾਦਸ਼ਾਹੀਆਂ ਉਲਟ ਪੁਲਟ ਹੁੰਦੀਆਂ ਰਹੀਆਂ। ਲੋਕੀ ਮਰਦੇ ਮਾਰਦੇ ਰਹੇ। ਜ਼ੁਲਮ, ਅਨੇਕ ਤਰ੍ਹਾਂ ਦੇ ਜ਼ੁਲਮ ਧੋਕੇ ਹੁੰਦੇ ਰਹੇ। ਟੋਲੀਆਂ ਨੂੰ ਟੋਲੇ ਜਥਿਆਂ ਨੂੰ ਜਥੇ, ਰਾਜਿਆਂ ਨੂੰ ਰਾਜੇ, ਦੇਸਾਂ ਨੂੰ ਦੇਸ ਮਾਰਦੇ ਰਹੇ। ਕਟਦੇ ਰਹੇ, ਵੱਢਦੇ ਰਹੇ, ਕਤਲ ਕਰਦੇ ਰਹੇ, ਪਰ ਇਸ ਤਰਾਂ ਨਹੀਂ, ਜਿਸ ਤਰਾਂ ੧੯੪੭ ਈਸਵੀ ਵਿਚ। ਇਸ ਸਾਲ ਵਿਚ ਸੰਸਾਰ ਇਤਹਾਸ ਵਿਕ ਇਕ ਨਵਾਂ ਹੀ ਖੂਨ ਖਰਾਬਾ ਹੋਇਆ। ਨਵੀਂ ਹੀ ਕਿਸਮ ਦੀ ਈਰਖਾ ਭੜਕੀ। ਨਵੀਂ ਹੀ ਕਿਸਮ ਦਾ ਦ੍ਵੈਖ ਚਮਕਿਆ ਤੇ ਨਵੇਂ ਹੀ

ਕਿਸਮ ਦਾ ਜ਼ੁਲਮ ਸਿਤਮ ਵੇਖਣ ਵਿਚ ਆਇਆ। ਜੋ ਇਤਹਾਸ ਦੀ ਹਿੱਕ ਤੇ ਸਦਾ ਅਭੁੱਲ ਰਹੇ ਗਾ।

ਇਸ ਸਾਲ ਦੀ ਜੋਬਨ ਵਿਚ ਭੜਕ ਰਹੀ ਈਰਖਾ ਅੱਗ ਵਿਚ। ਬੰਬਈ ਨੰਬਰ ੧੧ ਅਗਰੀਪਾੜਾ ਠਾਣੇ ਦੇ ਕੋਲ ਵਾਰ ਇਕ ਬੰਦਾ ਮੁਰਝਾਇਆ ਜੇਹਾ, ਪਰ ਬੇ ਖੌਫ, ਸਮੇਂ ਦੀ ਅਨ੍ਹੇਰੀ ਤੋਂ ਨਿਡਰ 'ਸਰਦਾਰ ਸਾਹਿਬ, ਸਰ-ਦਾਰ ਸਾਹਿਬ' ਕਹਿਕੇ ਹਾਕਾਂ ਮਾਰ ਰਿਹਾ ਹੈ।

ਅੰਦਰੋਂ ਇਕ ਜਵਾਨ ਵਰੇਸ ਦੇ ਗਭਰੂ ਨੇ ਝਾਕਿਆ ਤੇ ਕਿਹਾ 'ਕੀ ਗੱਲ ਏ ?'

'ਸ਼ਫੀ ਵਫਾਤ ਪਾਗਿਆ। ਮੱਯਤ ਉਠੇਗੀ ਜਲਦੀ ਆਓ।'

''ਸ਼ਫੀ ? ਓਹ ਹੋ ! ਕਦ ? ਚਲ ਮੈਂ ਆਇਆ।''

(੨)

ਬੰਬਈ ਵਰਗੇ ਘੁਘ ਵਸਦੇ ਸ਼ਹਿਰ ਵਿਚ ਕੌਣ ਕਿਸੇ ਨੂੰ ਜਾਣਦਾਹੈ ? ਫੇਲ ਇਸ ਅੱਗ ਲਗੇ, ਈਰਖਾ ਭਰੇ, ਅਤੀ ਗੁੰਡਾ-ਗਰਦੀ ਦੇ ਸਮੇਂ ਵਿਚ ! ਪਰ ਤਦ ਭੀ ਦੁਨਯਾ ਵਿਚ ਕਿਸੇ ਚੀਜ਼ ਦੀ ਥੋੜ ਨਹੀਂ, 'ਕੋਈ ਹਰਿਆ ਬੂਟ ਰਹਿਓਰੀ' ਦੇ ਕਹਾਣ ਅਨੁਸਾਰ। ਇਸ ਮੁਰਦਾ ਸਮੇਂ ਵਿਚ ਭੀ ਜੀਊਂਦੇ ਬੰਦੇ ਹਨ। ਇਸ ਭੜਕਦੀ ਅੱਗ ਵਿਚ ਭੀ ਬਰਫ ਦੇ ਤੋਦੇ ਹਨ, ਇਸ ਵਹਿਸ਼ੀ ਪਨ ਦੇ ਭਰ ਜੋਬਨ ਵਿਚ ਭੀ ਇਨਸਾਨੀ ਰੂਹਾਂ ਹਨ।

'ਸ਼ਫੀ' ਦਾ ਜਨਾਜ਼ਾ ਜਾ ਰਿਹਾ ਹੈ, ਸੈਂਕੜਿਆਂ ਤੋਂ ਟੱਪ ਕੇ ਹਜ਼ਾਰਾਂ ਨੂੰ ਢੁਹਦੇ ਬੰਦੇ ਨਾਲ ਹਨ, ਪਰ ਹਰ ਇਕ ਦੀ ਨਜ਼ਰ ਕਾਨ੍ਹੀ ਲੱਗੀ ਹੋਈ ਇਕ ਗਭਰੇਟ ਸਿਖ ਵਲ ਹੈ। ਪਹਿਲਾਂ ਤਾਂ ਇਹ ਸਿਖ ਇਕ ਸਾਥੀ ਪਠਾਣ ਨਾਲ ਕੰਘੀ ਪਾਈ ਬੇਖੌਫ ਗੱਲਾਂ ਕਰਦਾ, 'ਸ਼ਫੀ' ਭਰਾ ਬਾਰੇ ਅਫਸੋਸ ਕਰਦਾ ਜਾ ਰਿਹਾ ਸੀ, ਤਦ ਭੀ ਹਰ ਕੋਈ ਇਸੇ ਵਲ ਦੇਖ ਰਿਹਾ ਸੀ।

ਕੋਈ ਕ੍ਰੋਧ ਨਾਲ, ਕੋਈ ਈਰਖਾ ਨਾਲ, ਕੋਈ ਹੈਰਾਨੀ ਨਾਲ ਤੇ ਕੋਈ

ਅਸਚਰਜਤਾ ਨਾਲ ਇਸ ਵੱਲ ਦੇਖ ਰਿਹਾ ਸੀ, ਪਰ ਨਦੀ ਦੇ ਬਹਾਉ ਵਾਂਗ ਗੰਭੀਰ, ਬੱਚੇ ਦੇ ਹਿਰਦੇ ਵਾਂਗ ਨਿਰਛਲ, ਬਲੌਰ ਵਾਂਗ ਸਾਫ਼ ਚਿਤ ਇਹ ਜਵਾਨ ਆਪਣੀ ਧੁਨਿ ਵਿਚ ਮਸਤ, ਆਪਣੇ ਮਿਤ੍ਰ 'ਸ਼ਫੀ' ਦੀ ਸੁਹਣੀ ਜੀਵਨਯਾਦ ਵਿਚ ਝੂਲਦਾ ਆਪਣੇ ਇਕ ਦੂਜੇ ਸਾਥੀ 'ਯਾਕੂਬ' ਨਾਲ ਹੱਥ ਫੜੀ ਸਾਧਾਰਨ ਚਾਲੇ ਤੁਰਿਆ ਜਾ ਰਿਹਾ ਸੀ, ਪਰ ਹੁਣ ਜਦ ਇਸ ਨੌਜਵਾਨ ਨੇ ਸ਼ਫੀ ਭਰਾ ਦੇ ਜਨਾਜ਼ੇ ਨੂੰ ਮੋਢਾ ਡਾਹਿਆ ਤਦ, ਕ੍ਰੋਧ ਵੰਤਾ, ਦੇ ਕ੍ਰੋਧ ਹੈਰਾਨੀ ਵਿਚ ਬਦਲ ਗਏ। ਈਰਖੀਆਂ ਦੀ ਈਰਖਾ ਅਸਚਰਜਤਾ ਵਿਚ ਪਲਟ ਗਈ। ਹਰ ਇਕ ਦੇ ਲਹੂ ਦਾ ਦੌਰ ਹੋਰ ਹੋ ਗਿਆ। ਬਦਲ ਗਿਆ। ਜਨਾਜ਼ਾ ਕਬਰਸਤਾਨ ਪੁਜਾ। ਮੌਲਵੀ ਸਾਹਿਬ ਨੇ ਮਰਨ ਹਾਰ ਦੇ ਸਰ੍ਹਾਣੇ ਖਲੋਕੇ

'ਕੁਲ ਹੁਵੱਲਾ ਹੂ ਅਹਦ ਅੱਲਾ ਹੂ ਸਮਦ ਲਮ ਯ ਲਿਦ ਵ ਲਮ ਯੂ ਲਦ ਵਲਮ ਯਕੁੱਲਾ ਹੂ ਕੁਫਵੇਂ ਅਹਦ' ਫਾਤਿਹਾ ਪੜ੍ਹਕੇ ਸੂਰਤ ਮਲਕ ਪੜ੍ਹੀ ਤੇ ਮਯੱਤ ਕਬਰ ਵਿਚ ਉਤਾਰੀ।

( ੩ )

'ਸਰਦਾਰ ਸਾਹਿਬ' ! ਇਕ ਬਜ਼ੁਰਗ ਤੇ ਆਲਮ ਮੌਲਵੀ ਨੇ ਬਲਬੀਰ ਸਿੰਘ ਦੇ ਕੱਲ ਹੋ ਕੇ ਪੁਛਿਆ–

'ਇਹ ਸ਼ਫੀ ਤੁਹਾਡਾ ਕੌਣ ਸੀ ?'

ਬਲਬੀਰ–ਮੇਰਾ ? ਵਾਕਫ, ਮਿੱਤਰ !

ਮੌਲਵੀ–ਬਸ ! ਕੇਵਲ ਵਾਕਫ ?

ਬਲਬੀਰ–ਜੀ ਹਾਂ। ਕੀ ਇਨਾ ਕਾਫੀ ਨਹੀਂ ?

ਮੌਲਵੀ–ਸੱਚ ਮੁਚ ਤੁਸੀਂ ਫਰਿਸ਼ਤੇ ਹੋ, ਇਨਸਾਨ ਨਹੀਂ।

ਬਲਬੀਰ -ਕਿਉਂ ਮੌਲਾਨਾ ਸਾਹਿਬ ਕੀ ਗਲ ਹੈ ?

ਮੌਲਵੀ–ਨਹੀਂ ਮੈਂ ਯਕੀਨਨ ਕਹਿੰਦਾ ਹਾਂ ਤੁਸੀਂ ਅਣੋਖੇ ਇਨਸਾਨ ਹੋ ਇਨਸਾਨ ਹੋ, ਸਚ ਮੁਚ ਇਨਸਾਨ।

ਕੋਲ ਖੜੇ ਹਰ ਇਕ ਦੇ ਸਿਰ ਅਦਬ ਵਜੋਂ ਝੁਕ ਗਏ। ਘੁਸਰ

ਘੁਸਰ ਹੋਈ ਪਰ ਖੁਸ਼ੀ ਭਰੀ। ਰੰਗ ਭਰੀ। ਇਨਸਾਨੀਅਤ ਭਰੀ। ਫਜ਼ਾ ਬਦਲ ਗਈ, ਗਰਮ ਹਵਾ ਠੰਢੀ ਹੋ ਗਈ।

(੪)

ਯਾਕੂਬ ਖਾਂ, ਇਕ ਆਜ਼ਾਦ ਕਾਬਲੀ ਪਠਾਣ ਹੈ ਤੇ ਬਲਬੀਰ ਸਿੰਘ ਫਿਰਕਿਆਂ ਦੇ ਲਿਹਾਜ਼ ਨਾਲ ਸਿਖ, ਪਰ ਇਨਸਾਨੀਅਤ ਦੇ ਨੁਕਤਿਓਂ ਤਾਂ ਦੋਵੇਂ ਹੀ ਇਨਸਾਨ ਹਨ ਨਾ। ਸਚੇ ਇਨਸਾਨ, ਤੇ ਮਿੱਤਰ।

ਯਾਕੂਬ ਛੇ ਫੁੱਟ ਉੱਚਾ, ਡਾਂਚਾ ਜੁਆਨ ਅਮੀਰ, ਲੱਖਾਂ ਪਤੀ, ਪਰ ਸ਼ਰਾਬੀ ਕਬਾਬੀ ਤੇ ਹਦ ਦਰਜੇ ਦਾ ਅੱਯਾਸ਼। ਏਧਰ ਸਰਦਾਰ ਬਲਬੀਰ ਸਿੰਘ ਸਿਧਾ ਸਾਦਾ ਸਾਧਾਰਨ ਤਬਕੇ ਦਾ। ਸੂਫੀ। ਪਰ ਮਿਤ੍ਰਤਾ ਵਿਚ ਹਨ ਦੋਵੇਂ ਬਰਾਬਰ। ਸੱਚੇ ਮਿੱਤਰ।

ਇਕ ਦਿਨ ਯਾਕੂਬ, ਬਲਬੀਰ ਨੂੰ ਬਾਹੋਂ ਫੜਕੇ ਥਾਂ ਕੁਥਾਂ ਲੈ ਗਿਆ। ਭਲਾ ਸ਼ਰਾਬੀ ਸੂਫੀ ਦਾ ਕੀ ਮੇਲ ? ਵਿਸ਼ਈ ਸੋਬਰ ਦਾ ਕੀ ਜੋੜ ? ਪਰ ਮੁਹੱਬਤ ਭੀ ਅਜੀਬ ਸ਼ੈ ਹੈ, ਪਿਆਰ ਭੀ ਅਨੋਖਾ ਜਾਦੂ ਹੈ। ਬਲਬੀਰ ਸਿੰਘ ਯਾਕੂਬ ਖਾਨ ਦੇ ਮਗਰੇ ਮਗਰ ਤੁਰਿਆ ਗਿਆ, ਨਹੀਂ ਨਹੀਂ। ਯਾਕੂਬ ਨੇ ਬਲਬੀਰ ਦੀ ਬਾਂਹ ਹੀ ਨਾ ਛੱਡੀ।

ਕਿਸੇ ਨੂੰ ਦੋ ਦੇਹ, ਕਿਸੇ ਨੂੰ ਚਾਰ, ਕਿਤਿਓਂ ਰਾਗ ਸੁਣ ਕਿਤਿਓਂ ਬਾਜਾ। ਅਜ ਯਾਕੂਬ ਆਪਣੇ ਮਿੱਤਰ ਨੂੰ ਲੈ ਕੇ ਚੱਕਰ ਹੀ ਕੱਢ ਕੇ ਆ ਗਿਆ। ਪਈਆਂ ਥਾਂ ਥਾਂ ਸਲਾਮਾਂ ਹੋ ਰਹੀਆਂ ਸਨ।

ਬਲਬੀਰ ਸਿੰਘ ਫਿਰੀ ਤਾਂ ਗਿਆ ਸਜਣ ਦੇ ਨਾਲ, ਪਰ ਉਸ ਦੇ ਦਿਲ ਨੂੰ ਚੋਟ ਜੇਹੀ ਲਗ ਰਹੀ ਸੀ, ਉਸ ਦਾ ਹਿਰਦਾ ਰਹਿ ਰਹਿ ਕੇ ਉਸ ਸੂਰਮੇਂ ਮਿੱਤਰ ਪਠਾਣ ਦੇ ਘਰ ਵਲ ਜਾ ਰਿਹਾ ਸੀ। ਉਸਦੀ ਸ਼ਰੀਫ ਔਰਤ ਦੀ ਜ਼ਿੰਦਗੀ ਵਲ ਜਾ ਰਿਹਾ ਸੀ। ਕਿ ਅਚਨਚੇਤ ਪਠਾਣ ਨੇ ਅਭਿਮਾਨ ਵਿਚ ਇਉਂ ਗਲ ਛੇੜੀ—

'ਡੇਖਾ ਭਾਈ ! ਯਹ ਰੰਡੀ ਲੋਗ ਕੈਸਾ ਹੈ ? ਖੁਦਾ ਕਸਮ ਹਮਾਰਾ ਔਰਤ ਬਾਹਰ ਦੇਖ ਲੇਗਾ ਤੋ ਜਾਨ ਸੇ ਮਾਰ ਦੇਗਾ'

ਪਿਆਰ, ਸਚੇ ਪਿਆਰ ਵਿਚ ਡਰੁ ਨਹੀਂ ਹੁੰਦਾ ਬਲਬੀਰ ਦਾ ਘੁੰਮਨ ਘੇਰਿ ਵਿਚ ਪਿਆ ਹੋਇਆ ਮਨੁ, ਮਾਨੋ ਕੰਢੇ ਲਗ ਗਿਆ। ਆਪਣੇ ਮਿ 'ਖਾਨ' ਦੀ ਗਲ ਸੁਣਦਿਆਂ ਹੀ ਬਲਬੀਰ ਝੱਟ ਬੋਲ ਉਠਿਆ।

'ਯਾਕੂਬ ! ਜੇ ਤੂੰ ਇਸ ਤਰਾਂ ਬਦਮਾਸ਼ੀਆਂ ਕਰਦਾ ਫਿਰਦਾ ਹੈਂ। ਥਾਂ ਥਾਂ ਝਖ ਮਾਰ ਰਿਹਾ ਹੈਂ ਤਾਂ ਤੇਰੀ ਸ਼ਰੀਫ਼ ਔਰਤ ਨੂੰ ਕਿਉਂ ਬਾਹਰ ਝਾਕਣ ਦੀ ਇਜਾਜ਼ਤ ਨਹੀਂ ? ਤੂੰ ਸ਼ਰਾਬ ਪੀਵੇਂ ਤਾਂ ਉਸ ਨੂੰ ਕਿਉਂ ਪੀਣ ਦੀ ਖੁਲ੍ਹ ਨਹੀਂ ? ਤੂੰ ਪਸ਼ੂਆਂ ਵਾਲੇ, ਵਹਿਸ਼ੀਆਂ ਵਾਲੇ ਕੰਮ ਕਰੇਂ ਤਾਂ ਉਸ ਵਿਚਾਰੀ ਨੂੰ ਕਿਉਂ ਕੈਦ ਕੀਤਾ ਹੋਇਆ ਹੈ ? ਕੀ ਉਸ ਵਿਚ ਜਾਨ ਨਹੀ ? ਉਹ ਇਨਸਾਨ ਨਹੀਂ ?

ਮਕਿੰਟਾਂ ਮਿੰਟਾਂ ਵਿਚ ਹੀ ਬਲਬੀਰ ਦੇ ਦਿਲ ਦੀ ਦਬੀ ਹੋਈ ਭੜਾਸ ਬਾਹਰ ਆ ਗਈ।

ਯਾਕੂਬ ਦਾ ਚਿਹਰਾ ਗੁਸੇ ਨਾਲ ਤਮਤਮਾ ਉੱਠਿਆ। ਉਸ ਦੇ ਬੁਲ੍ਹ ਕੰਬਣ ਲਗ ਪਏ ਅਖਾਂ ਲਾਲ ਹੋ ਗਈਆਂ ਉਸ ਨੇ ਮਿੱਤਰ ਬਲਬੀਰ ਸਿੰਘ ਵਲ ਹੈਬਤਨਾਕ ਨਜ਼ਰ ਨਾਲ ਤਕਿਆ, ਪਰ ਅਗੋਂ ਸੱਚੇ ਮਿੱਤਰ ਬਲਬੀਰ ਸਿੰਘ ਨੇ ਫੇਰ ਉਸੇ ਮਿੱਤਰਤਾ ਤੇ ਨਿਡਰਤਾ ਦੇ ਲੋਰ ਵਿਚ ਕਿਹਾ।

'ਕਿਉਂ ! ਯਾਕੂਬ ! ਤੜਫ ਕਿਉਂ ਉੱਠਿਆਂ, ਅੰਦਰ ਨੂੰ ਅੱਗ ਕਿਉਂ ਲੱਗ ਗਈ ? ਘਬਰਾ ਕਿਉਂ ਗਿਆ ਏਂ ? ਗੱਲਾਂ ਸੱਚੀਆਂ ਹਨ ਕਿ ਨਹੀਂ ? ਕੀ ਤੂੰ ਇਕ ਸ਼ਰੀਫ ਔਰਤ ਤੇ ਜ਼ੁਲਮ ਨਹੀਂ ਕਰ ਰਿਹਾ ? ਆਦਿ।'

'ਖੁਦਾ ਕਸਮ......ਤੁਮ ਦੋਸਤ ਹੋ........ਖੁਦਾ ਕਸਮ.........ਹਮ.........ਹੈ ਯਾਕੂਬ ਦਾ ਗਲਾ ਰੁਕ ਗਿਆ। ਅਵਾਜ਼ ਥਰਥਰਾਂਉਂਦੀ ਰੁਕ ਗਈ। ਪਰ ਸਚੇ ਪਿਆਰ ਦੀ ਨਸ਼ਤਰ ਕਾਟ ਕਰ ਗਈ।

( ੫ )

(ਇਕ ਸਾਲ ਬਾਦ)

ਯਾਕੂਬ, ਓਹੀ ਪਠਾਣ ਯਾਕੂਬ, ਅਜ ਉਹ ਪਿਛਲੇ ਸਾਲ ਵਾਲਾ ਯਾਕੂਬ ਨਹੀਂ ਰਿਹਾ। ਉਸਦੀ ਕਾਇਆਂ ਪਲਟ ਗਈ। ਨਸ਼ੇ ਦਾ ਆਦੀ ਸਰੀਰ ਭਾਵੇਂ ਸ਼ਰਾਬ ਛਡਣ ਤੇ ਕੁਝ ਚਿਰ ਲਈ ਨਕਾਰਾ ਹੋ ਗਿਆ ਪਰ ਹੁਣ ਉਸ ਦਾ, ਸੱਚਾ ਹਿਰਦਾ, ਇਨਸਾਨੀਅਤ ਦਾ ਹਿਰਦਾ ਹੋਰ ਦਾ ਹੋਰ ਹੈ।

'ਸਰਦਾਰ ! ਤੁਮ ਹਮਾਰਾ ਸਚਾ ਦੋਸਤ ਭੀ ਔਰ ਉਸਤਾਦ ਭੀ ਹੈ, ਤੁਮ ਹਮਾਰਾ ਭਾਈ ਹੋ। ਹਮ ਕਸਮ ਖਾ ਲੀਆ। ਬਸ ਹਮ ਤੁਮ੍ਹਾਰਾ ਅਹਿਸਾਨ ਨਹੀਂ ਭੂਲੇਗਾ।

# ਪਰਾਹੁਣਾ

ਸਤ ਸ੍ਰੀ ਅਕਾਲ ।

ਭਲਾ ਹੋਵੇ ਮਹਾਰਾਜ ।

ਸੁਣਾ ਭਈ ਗੱਭਰੂਆ ! ਕੀ ਨਾਮ ਹਈ ?

'ਭੁੱਲਾ' ਮਹਾਰਾਜ !

ਕਿਥੇ ਜਾਣਾ ਈ ?

ਮਹਾਰਾਜ ! ਮੈਂ 'ਜੰਡਿਆਲੇ' ਜਾ ਰਿਹਾ ਹ

ਕਿਹਦੇ ਭਈ ਜੁਆਨਾਂ ? ਕਿਹੜੇ ਪਾਸੇ ?

ਬੜੀ ਪਤੀ ਵਲ ਮਹਾਰਾਜ ! ਮੈਂ 'ਹਰਦਾਸ ਦੇ ਜਾਣਾ ਹੈ ।

ਕਿਹੜਾ ਹਰਦਾਸ ? ਸਰਦਾਰ ਨੇ ਜ਼ਰਾ ਸੋਚਦੇ ਹੋਇਆਂ ਕਿਹਾ–

ਹਾਂ ! ਹਾਂ! (ਫੇਰ ਆਪੇ ਹੀ) ਭਈ ਉਹ ਰੱਬ ਹਰਦਾਸ ਦੇ ?

ਜੀ ਮਹਾਰਾਜ ! ਰੱਬ ਕਿਆਂ ਦੇ ਹੀ ।

ਅਛਾ ! ਅਛਾ ! ਓਥੇ ਕੀ ਨਾਤਾ ਹੈ ਭੁੱਲਿਆ ?

ਮਹਾਰਾਜੇ ਦੀ ਖੈਰ ਹੋਵੇ । ਸਰਕਾਰ ! ਮੈਂ ਰੱਬਕਿਆਂ ਦੇ ਵਿਆਹਿਆ ਹੋਇਆ ਹਾਂ ।

ਅਛਾ ! ਤਦ ਤੂੰ ਰੱਬ ਦਾ ਪਰਾਹੁਣਾ ਹੈਂ ?

'ਜੀ ਮਹਾਰਾਜ' ਕਹਿੰਦਿਆਂ ਹੀ ਗਭਰੂ ਭੁੱਲੇ ਨੇ ਜਰਾ-ਝੁਕ ਕੇ ਅਦਬ ਵਜੋਂ ਸਲਾਮ ਕੀਤੀ ।

'ਅਛਾ ! ਅਛਾ !! ਤਦ ਤਾਂ ਫੇਰ ਤੂੰ ਸਾਡਾ ਪਰਾਹੁਣਾ ਹੈਂ'

ਆਖਦੇ ਹੋਏ ਸਰਦਾਰ ਨੱਥਾ ਸਿੰਘ ਨੇ ਘੋੜੇ ਦੀ ਧੌਣ ਨੂੰ ਫੇਰ ਥਾਪੀ ਦਿੱਤੀ ਤੇ ਰਕਾਬ ਵਿਚ ਪੈਰ ਰਖ ਕੇ ਹੂੰਝੇ ਉਤਰਿਆ ।

ਘੋੜੇ ਨੇ ਫਰਾਟਾ ਮਾਰਿਆ। ਸਰਦਾਰ ਨੇ ਫੇਰ ਥਾਪੀ ਦਿਤੀ, ਘੋੜੇ ਨੇ ਫੇਰ ਫੁਰਾਟਾ ਮਾਰਿਆ। ਮਾਨੋ ਘੋੜਾ ਆਪਣੇ ਮਾਲਕ ਦੀ ਥਾਪੀ ਦਾ ਉਤਰ ਦੇ ਰਿਹਾ ਅਤੇ ਦਸ ਰਿਹਾ ਹੈ ਕਿ ਉਹ ਖੁਸ਼ ਹੈ।

'ਲੈ ਭਈ ਭੁਲਿਆ! ਤੂੰ ਘੋੜੇ ਉਪਰ ਬੈਠ'

ਨੱਥਾ ਸਿੰਘ ਨੇ ਭੁਲੇ ਵਲ ਨੂੰ ਘੋੜੇ ਦੀ ਵਾਗ ਕਰਦਿਆਂ ਕਿਹਾ।

'ਰਾਮ! ਰਾਮ!! ਵਾਹਗੁਰੂ! ਵਾਹਿਗੁਰੂ!! ਨਾ ਮਹਾਰਾਜ ਮੈਂ ਨਹੀਂ ਚੜ੍ਹ ਸਕਦਾ। ਘੋੜਿਆਂ ਉਪਰ ਮਹਾਰਾਜ! ਤੁਸੀਂ ਹੀ ਸੋਂਹਦ ਹੋ, ਅਸੀਂ ਤਾਂ ਤੁਹਾਡੀ ਮੈਲ ਢੁਕਣ ਵਾਲੇ ਭੰਗੀ ਹੋਏ।' ਭੁਲੇ ਨੇ ਕਿਹਾ।

'ਇਓਂ ਖਿਆਲ ਨਹੀਂ ਕਰੀਦਾ ਭੋਲਿਆ ਭੁਲਿਆ! ਤੂੰ ਘੋੜੇ ਉਪਰ ਬੈਠ। ਤੇਰਾ ਘੋੜੇ ਉਪਰ ਬੈਠਣਾ ਹੀ ਬਣਦਾ ਹੈ।

'ਨਾ ਮਹਾਰਾਜ'

ਸਰਦਾਰ ਨੇ ਭੁਲੇ ਦੀ ਬਾਂਹ ਫੜਦਿਆਂ ਹੋਇਆਂ 'ਨਾ ਭਈ! ਤੈਨੂੰ ਉੱਪਰ ਬੈਠਣਾ ਹੀ ਸੋਭਦਾ ਹੈ ਤੇ ਤੈਨੂੰ ਬੈਠਣਾ ਹੀ ਪਊ'

'ਇਹ ਗਲ ਨਹੀਂ ਹੋ ਸਕਦੀ ਮਹਾਰਾਜ!'

'ਇਹ ਜ਼ਰੂਰ ਹੋਊ ਤੇ ਜ਼ਰੂਰ ਹੋਊ'

'ਕਿਵੇਂ ਮਹਾਰਾਜ?'

'ਭਈ ਭੁਲਿਆ!-ਸਰਦਾਰ ਨੇ ਕਿਹਾ-ਤੂੰ ਜੁਆਈ, ਪਰਾਹੁਣਾ! ਇਸ ਵਿਚ ਬਾਲਮੀਕੀਏ ਅਤੇ ਨਾ-ਬਾਲਮੀਕੀਏ ਦਾ ਕੀ ਸਵਾਲ? ਮੰਨਿਆਂ ਅਸੀਂ ਜ਼ਿਮੀਂਦਾਰ ਹਾਂ ਤੇ ਤੂੰ ਬਾਲਮੀਕੀ। ਭਾਵੇਂ ਰੱਬ (ਹਰਦਾਸ) ਸਾਡਾ ਹੀ ਭੰਗੀ ਹੈ, ਪਰ ਭਈ ਤੂੰ ਹੈਂ, ਤਾਂ ਸਾਡੇ ਪਿੰਡ ਦਾ ਪਰਾਹੁਣਾ! ਜੇ ਰੱਬ ਦਾ ਜੁਆਈ ਹੈਂ ਤਾਂ ਕੀ ਹੋਇਆ? ਜੁਆਈ ਭਈ ਸਭ ਦੇ ਸਾਂਝੇ ਹੁੰਦੇ ਹਨ। ਧੀਆਂ ਬੀਬੀਆਂ ਸਭ ਦੀਆਂ ਇਕੋ ਜੇਹੀਆਂ ਹੁੰਦੀਆਂ ਹਨ। ਜਾਤ ਦਾ ਬਾਲਮੀਕੀ ਤੇ ਜ਼ਿਮੀਂਦਾਰ ਹੋਣਾ ਹੋਰ ਗਲ ਹੈ ਅਤੇ ਪਰਾਹੁਣ ਹੋਣਾ ਹੋਰ ਗਲ ਹੈ। ਭਾਈ ਤੈਨੂੰ ਘੋੜੇ ਉਪਰ ਬੈਠਣਾ ਹੀ ਪਵੇਗਾ। ਤੂੰ ਸਾਡੇ ਪਿੰਡ ਦਾ ਜੁਆਈ ਹੈਂ।'

'ਨਾ ਮਹਾਰਾਜ !'

'ਫੇਰ ਉਹੀ ਗੱਲ !' ਹੁਣ ਨਥਾ ਸਿੰਘ ਨੇ ਜ਼ਰਾ ਹੋਰ ਲਹਿਜੇ ਵਿਚ ਕਿਹਾ, ਫੇਰ ਗੰਭੀਰ ਹੋਕੇ ਤੇ ਭੁਲੇ ਦੀ ਬਾਂਹ ਫੜ ਕੇ–

'ਭਾਈ ਭੁਲਿਆ ! ਤੂੰ ਘੋੜੇ ਉਪਰ ਬੈਠ ਤੇ ਮੈਂ ਤੇਰੇ ਨਾਲ ਤੁਰਾਂਗਾ। ਬੀਬਾ ! ਤੂੰ ਪਿੰਡ ਦਾ ਜੁਆਈ ਹੈਂ। ਰੱਬ ਦਾ ਜੁਆਈ ਹੀ ਨਹੀਂ, ਸਾਡਾ ਭੀ ਹੈਂ, ਸਾਰੇ ਪਿੰਡ ਦਾ ਹੈ, ਸਾਡੇ ਸਾਰਿਆਂ ਦੇ ਸਨਮਾਨ ਦੀ ਬਾਂਹ ਹੈ।'

'ਭਾਈ ਇਹ ਤੇਰੀ ਨਹੀਂ, ਤੇਰੇ ਸਰੀਰ ਦੀ ਨਹੀਂ, ਸਗੋਂ ਤੇਰੇ ਜੁਆਈ-ਪਨ ਦੀ ਇਜ਼ਤ ਹੈ, ਪਰਾਹੁਣੇ-ਪੁਨੇ ਦਾ ਸਨਮਾਨ ਆਦਰ ਹੈ। ਪਿੰਡ ਦਾ ਇਕ ਪਰਾਹੁਣਾ ਪੈਦਲ ਤੁਰੇ ਤੇ ਮੈਂ ਘੋੜੇ ਉਪਰ ਹੋਵਾਂ ਇਹ ਪਰਾਹੁਣੇ ਦੀ ਹੀ ਹੱਤਕ ਨਹੀਂ ਸਗੋਂ ਸਾਰੇ ਪਿੰਡ ਦੀ ਹੱਤਕ ਹੈ। ਕੀ ਅਸੀਂ ਐਨੇ ਹੀ ਨਿੱਘਰ ਗਏ ਹਾਂ ਕਿ ਜੁਆਈ ਭਾਈ ਦਾ ਭੀ ਆਦਰ ਨਾ ਕਰੀਏ।'

ਹੁਣ ਗਲ ਬਾਤ ਡਾਢੀ ਗੁੰਝਲਦਾਰ ਹੁੰਦੀ ਗਈ। ਸਰਦਾਰ ਨੱਥਾ ਸਿੰਘ ਭੁਲੇ ਨੂੰ ਘੋੜੇ ਉਤੇ ਬਿਠਾਵੇ ਤੇ ਭੁਲਾ ਭੰਗੀ ਹੋਣ ਕਰਕੇ, ਆਪਣੇ ਆਪ ਨੂੰ ਨੀਵਾਂ ਸਮਝ ਕੇ ਘੋੜੇ ਉਪਰ ਚੜ੍ਹੇ ਨਾ।

ਨੱਥਾ ਸਿੰਘ ਦਾ ਕਹਿਣਾ ਕੋਈ ਰਸਮੀ ਕਹਿਣਾ ਨਾ ਸੀ ਉਹ ਸੱਚ ਮੁਚ ਹੀ ਜੁਆਈ ਦੀ ਇਜ਼ਤ ਨੂੰ ਮਹਿਸੂਸ ਕਰਦਾ ਸੀ। ਉਸ ਦੀ ਨਿਗਾਹ ਵਿਚ ਜ਼ਾਤ ਪਾਤ ਦਾ ਸਵਾਲ ਨਾ ਸੀ। ਸੀ ਤਾਂ ਕੇਵਲ ਪਿੰਡ ਦੇ ਜੁਆਈ ਦੇ ਆਦਰ ਸਨਮਾਨ ਦਾ ਖਿਆਲ ਸੀ।

ਬਹੁਤ ਅਸਰਾਰ ਕਰਨ ਤੇ, ਅਤੇ ਸੱਚਾ ਪਿਆਰ ਪ੍ਰਗਟ ਕਰਨ ਤੇ ਭੁਲੇ ਦੀਆਂ ਅੱਖਾਂ ਵਿਚ ਪ੍ਰੇਮ ਪ੍ਰਵਾਹ ਵਗ ਤੁਰੇ। ਉਹ ਗੁਰਮੁਖ ਸਿੱਖ ਦੇ ਬੇ-ਨਜ਼ੀਰ ਪਿਆਰ ਨੂੰ ਹੁਣ ਰੋਕ ਨਾ ਸਕਿਆ। ਉਸ ਦਾ ਹਿਰਦਾ ਕ੍ਰਿਤੱਗਯਤਾ ਵਜੋਂ ਦ੍ਰਵ ਕੇ ਅਖਾਂ ਰਾਹੀਂ ਨਿੱਕਲ ਤੁਰਿਆ।

ਪਰ ਸਰਦਾਰ ਕੋਈ ਬਨਾਉਟੀ ਤਾਂ ਆਖ ਨਾ ਸੀ ਰਿਹਾ। ਉਹ ਮੂੰਹ ਰਖਵੀਆਂ ਗਲਾਂ ਨਾ ਸੀ ਕਰ ਰਿਹਾ। ਉਹ ਸੱਚ ਮੁਚ ਹੀ ਭੁਲੇ ਦੇ

ਜੁਆਈ-ਪਨ ਨੂੰ ਮਹਿਸੂਸ ਕਰ ਰਿਹਾ ਸੀ । ਉਹ ਇਕ ਗਰੀਬ ਬਾਲਮੀਕ ਦੀ ਕਾਕੀ ਨੂੰ ਭੀ ਆਪਣੇ ਪਿੰਡ ਦੀ, ਆਪਣੀ ਸੁਘੜ ਸਪੁਤ੍ਰੀ ਸਮਝਕੇ ਇਸ ਭੁਲੇ ਜੁਆਈ ਦਾ ਆਦਰ ਕਰਨਾ ਆਪਣਾ ਫਰਜ਼ ਸਮਝਦਾ ਸੀ ।

ਅਗੋਂ ਭੁਲਾ ਭੀ ਐਡਾ ਭੁਲਾ ਹੋਇਆ ਨਾ ਸੀ । ਉਹ ਪਿੰਡ ਦੇ ਸਰਪੰਚ ਅਮੀਰ ਤੇ ਮੰਨੇ ਪ੍ਰਮੰਨੇ ਸਰਦਾਰ ਦੇ ਸੋਹਣੇ ਘੋੜੇ ਉਪਰ ਚੜਨ ਦਾ ਹੀਆ ਨਾ ਸੀ ਕਰ ਸਕਿਆ । ਤੇ ਨਾ ਕਰ ਸਕਿਆ ।

ਫੇਰ ਖਿਚਾ ਖਿਚੀ ਪਿਛੋਂ ਜਦ ਭੁਲੇ ਨੇ ਡਾਢੇ ਪਿਆਰ ਤੇ ਕ੍ਰਿਤੱਗਯਤਾ ਵਜੋਂ ਭੜਿਆਕੇ, ਰੋਂਦਿਆਂ ਹੋਇਆਂ ਸਰਦਾਰ ਦੇ ਚਰਨ ਫੜ ਲਏ, ਤਦ ਸਰਦਾਰ ਨੇ ਓਸ ਨੂੰ ਚੁਕ ਕੇ ਸਨਮਾਨਿਆ ਅਤੇ ਆਦਰ ਵਜੋਂ ਪਿਆਰ ਕਰਦਿਆਂ ਕਿਹਾ ।

"ਅਛਾ ਭਈ ਪਰਾਹੁਣਿਆ ! ਜੇ ਤੈਂ ਘੋੜੇ ਉਪਰ ਨਹੀਂ ਬੈਠਣਾ ਤਦ ਪਿੰਡ ਦੇ ਜੁਆਈ ਦੇ ਨਾਲ ਮੈਂ ਭੀ ਘੋੜੇ ਉਪਰ ਨਹੀਂ ਚੜ੍ਹ ਕੇ ਜਾ ਸਕਦਾ । ਇਸ ਵਿਚ ਪਰਾਹੁਣੇ ਦੀ ਹਤਕ ਹੈ । ਪਿੰਡ ਦੀ ਹਤਕ ਹੈ । ਚਲੋ ਫਿਰ ਆਪਾਂ ਦੋਵੇਂ ਹੀ ਤੁਰੇ ਚਲਦੇ ਹਾਂ ।"

ਦੁਆਬੇ ਦੇ ਜ਼ਿਲਾ ਜਲੰਧਰ ਵਿਚ ਜੰਡਿਆਲਾ ਇਕ ਪ੍ਰਸਿੱਧ ਨੱਗਰ ਹੈ, ਜਲੰਧਰੋਂ ਦੱਖਣ ਵਲ ਬਾਰਾਂ ਮੀਰ ਨੂਰ ਮਹਿਲ ਤੋਂ ਚਾਰ ਮੀਲ ਉਤਰ ਵਲ ਹੈ । ਇਸ ਦੇ ਪੂਰਬ ਵਲ ਦੋ ਕੋਹ ਤੇ ਬੁੰਡਾਲਾ ਨੱਗਰ ਅਤੇ ਸਤ ਕੋਹ ਤੇ ਗੋਰਾਯਾਂ ਹੈ ਅਤੇ ਪੱਛਮ ਵਲ ਸਰੀਂਹ ਸ਼ੰਕਰ, ਪ੍ਰਸਿਧ ਕਸਬੇ ਹਨ ।

ਜੰਡਿਆਲੇ ਦੇ ਲਹਿੰਦੇ ਵਲ ਬੜੀ ਪੱਤੀ ਵਿਚ ਹੁਣ ਭੀ ਨੱਥਾ ਸਿੰਘ, ਲੱਖਾ ਸਿੰਘ "ਧਾੜਵੀਆਂ" ਦਾ ਘਰਾਣਾ ਕਰਕੇ ਮਸ਼ਹੂਰ ਹੈ ।

ਇਹ ਇੱਕ ਸਚੀ ਕਹਾਣੀ ਇਸੇ ਗੁਰਮੁਖ ਪਿਆਰੇ ਸਰਦਾਰ ਨੱਥਾ ਸਿੰਘ ਦੀ ਹੈ । ਉਨ੍ਹੀਵੀ ਸਦੀ ਦੇ ਅੰਤਲੇ ਦਿਹਾੜੇ ਦੇ ਦਿਨਾਂ ਦੀ ਹੈ ?

"ਧਾੜਵੀ ਕਿਉਂ" ? ਇਹ ਅੱਗੇ ਪੜ੍ਹੋ ।

# ਧਾੜਵੀ !

ਜੰਡਿਆਲਾ ਜ਼ਿਲਾ ਜਾਲੰਧਰ (ਦੋਆਬਾ) ਵਿਚ ਇਕ ਪ੍ਰਸਿਧ ਘੁਘ ਵਸਦਾ ਨਗਰ ਹੈ। ਇਸ ਦੀ ਆਬਾਦੀ ਹੁਣ ਤਾਂ ਵੀਹ ਹਜ਼ਾਰ ਦੇ ਕਰੀਬ ਹੈ ਪਰ ਜਿਸ ਵੇਲੇ ਦੀ ਅਸੀਂ ਗਲ (ਸਨ ੧੮੯੫ ਦੇ ਕਰੀਬ) ਕਰਦੇ ਹਾਂ ਉਸ ਵੇਲੇ ਭੀ ਇਸ ਨਗਰ ਦੀ ਵਸੋਂ ਦਸ ਹਜ਼ਾਰ ਤੋਂ ਘਟ ਨਾ ਸੀ। ਮੰਜਕੀ ਵਿਚ ਇਹ ਇਕ ਅੱਖੜ, ਪਰ ਸ਼ਰੀਫ, ਭਲਾਮਾਨਸ, ਸੂਰਮਾ, ਮਿਤ੍ਰ ਤੇ ਸੁਚੇਤ ਨਗਰ ਗਿਣਿਆ ਜਾਂਦਾ ਸੀ।

ਨੱਥਾ ਸਿੰਘ ਤੇ ਲੱਖਾ ਸਿੰਘ ਇਸੇ ਨਗਰ ਦੇ ਦੋ ਸੂਰਮੇ, ਬਲਵਾਨ, ਰਹਿਮਦਿਲ, ਦਾਨੇ ਤੇ ਇਨਸਾਫ ਪਸੰਦ ਸਰਪੰਚ ਸਨ। ਅਖੱੜ ਬਲਵਾਨ ਤਾਂ ਹੋਰ ਵੀ ਅਨੇਕਾਂ ਹੋ ਸਕਦੇ ਹਨ ਪਰ ਸਾਡਾ ਮਤਲਬ ਪਰ ਦੁਖ ਹਿਤ ਬਿਹਬਲ ਹੋਣ ਵਾਲੇ। ਸਚ ਇਨਸਾਫ ਤੇ ਇਨਸਾਨੀਅਤ ਤੇ ਖੜੋਣ ਵਾਲੇ ਤੇ ਆਪਣੇ ਪਰਾਏ ਸਭ ਨੂੰ ਇਕ ਨਜ਼ਰ ਨਾਲ, ਇਨਸਾਫ ਦੀ ਨਜ਼ਰ ਨਾਲ ਦੇਖਣ ਵਾਲੇ ਇਸ ਨਗਰ ਦੇ ਹੋਨਹਾਰ ਸਿਰਤਾਜ ਇਹ ਦੋ ਬੰਦੇ ਸਨ। ਖਾਸ ਕਰਕੇ ਸਰਦਾਰ ਨੱਥਾ ਸਿੰਘ।

ਇਸੇ ਨਗਰ ਦੇ, ਇਸੇ ਪਾਸੇ ਦੀ ਜਿਸ ਪਾਸੇ ਦੇ ਰਹਿਣ ਵਾਲੇ ਉਪ੍ਰੋਕਤ ਕਥਤ ਸੂਰਮੇ ਹਨ ਇਕ ਡਾਢੀ ਸ਼ਰੀਫ, ਵਿਧਵਾ ਬ੍ਰਾਹਮਣੀ ਦੇ ਘਰ ਚੋਰੀ ਹੋ ਗਈ। ਸੂਰਜ ਨਿਕਲਨ ਤੋਂ ਪਹਿਲਾਂ ਹੀ 'ਬੜੀ ਪਤੀ' (ਇਕ ਤਰਫ ਦਾ

ਨਾਮ ਹੈ) ਵਿਚ ਥਾਂ ਥਾਂ ਚਰਚਾ ਹੋਣੀ ਅਰੰਭ ਹੋ ਗਈ, ਪਲੋ ਪਲੀ ਵਿਚ 'ਵਡੀ ਧਰਮ ਸਾਲਾ' ਵਿਚ ਪੰਚਾਇਤ ਜੁੜ ਗਈ। ਪੰਚਾਂ ਨੇ ਘੜੀ ਕੁ ਵਿਚ ਹੀ ਸਾਰੀ ਗਲ ਦਾ ਸਿੱਟਾ ਕੱਢ ਲਿਆ। ਕਿੱਸੂ ਬਿੱਸੂ ਨੇ ਇਕਬਾਲ ਭੀ ਕਰ ਲਿਆ ਅਤੇ ਮਾਲ ਭੀ ਸਾਰੇ ਦਾ ਸਾਰਾ ਲਿਆ ਦਿੱਤਾ।

ਪਾਰਬਤੀ ਸਫੇਦ ਚਾਦਰ ਵਿਚ ਸਿਰ ਤੋਂ ਪੈਰਾਂ ਤਕ ਲਪੇਟੀ ਹੋਈ ਹੋਰ ਜ਼ਨਾਨੀਆਂ ਦੇ ਨਾਲ ਧਰਮਸਾਲਾ ਵਿਚ ਆਈ। ਸਰਪੰਚ ਨੇ ਰਹਿਮ ਦਰਦ ਅਤੇ ਸਤਿਕਾਰ ਭਰੀ ਆਵਾਜ਼ ਨਾਲ ਸੰਬੋਧਨ ਕਰਦਿਆਂ ਕਿਹਾ :-

"ਬੀਬਾ ! ਪੁਤ੍ਰ ! ਬਹਿ ਜਾ। ਧੀਓ ਬੈਠ ਜਾਓ। ਘਬਰਾਓ ਨਾ। ਸਦਕੇ ਜੀਓ! ਸਾਡਾ ਸਿਰ ਸ਼ਰਮ ਨਾਲ ਨੀਵਾਂ ਹੋ ਰਿਹਾ ਹੈ। ਤੁਹਾਡੀ ਚੋਰੀ ਨਹੀ ਹੋਈ। ਸਾਡੀ ਹੋਈ ਹੈ। ਸਾਰੇ ਪਿੰਡ ਦੀ ਹੋਈ ਹੈ। ਤੁਹਾਡੀ ਇਜ਼ਤ ਸਾਡੀ ਇਜ਼ਤ ਹੈ, ਬੀਬੀ ਸਪੁਤ੍ਰੀ! ਤੂੰ ਸਾਡੇ ਪੂਜਣ ਦੀ ਥਾਂ ਹੈਂ। ਫ਼ਿਕਰ ਨਾ ਕਰ। ਹਾਂ ! ਬੀਬੀ ਧੀ ! ਵੇਖ ਖਾਂ ਇਹ ਤੇਰੀਆਂ ਹੀ ਚੀਜ਼ਾਂ ਹਨ ?"

ਦਰੋਪਦੀ ਨੂੰ ਭਲਾ ਆਪਣੀਆਂ ਚੀਜ਼ਾਂ ਸਿਆਣਦਿਆਂ ਕੀ ਦੇਰ ਲਗਣੀ ਸੀ ? ਦਰੋਪਦੀ ਦੇ ਇਸ਼ਾਰੇ ਨਾਲ ਦੀ ਸੀਤਾ ਬੀਬੀ ਨੇ ਕਿਹਾ:-

"ਹਾਂ ਚਾਚਾ ਜੀ ! ਭਾਬੀ ਜੀ ਆਖਦੇ ਹਨ ਸਾਡੀਆਂ ਹੀ ਚੀਜ਼ਾਂ ਹਨ।'

"ਹੋਰ ਕੋਈ ਚੀਜ਼ ਜੋ ਇਸ ਵਿਚ ਨਾ ਹੋਵੇ ?" ਸਰਪੰਚ ਨੇ ਰਹਿਮ ਤੇ ਧੀਰਜ ਭਰੀ ਆਵਾਜ਼ ਵਿਚ ਪੁਛਿਆ।

ਚਾਚਾ ਜੀ ! ਭਾਬੀ ਜੀ ਆਖਦੇ ਹਨ "ਇਕ ਕੈਂਠਾ"......

ਸਰਪੰਚ—"ਹਾਂ ! ਸਦਕੇ ਸਪੁਤ੍ਰੀ ਜੀਉ ਉਹ ਭੀ ਆ ਜਾਂਦਾ ਹੈ।" ਕੋਈ ਹੋਰ ਚੀਜ਼ ? ਯਾਦ ਕਰ ਲਓ ਸੀਤਾ ਪੁਤ੍ਰੀ! ਆਪਣੀ ਭਰਜਾਈ ਨੂੰ ਆਖ "ਡਰੇ ਨਾ, ਧੀਰਜ ਨਾਲ ! ਚੇਤੇ ਕਰਕੇ ਦਸੇ।"

ਸੀਤਾ—"ਚਾਚਾ ਜੀ ! ਭਾਬੀ ਜੀ ਆਖਦੇ ਹਨ "ਫੁਲ ਠੂਠੀ ਭੀ ਸੀਗੇ।"

ਸਰਪੰਚ—ਅੱਛਾ ਉਹ ਭੀ ਦੇਖਦੇ ਹਾਂ।

ਏਨੇ ਚਿਰ ਨੂੰ ਕਿਸੂ ਦੇ ਭਰਾ ਬਿੱਸੂ ਨੇ ਕੰਠਾਂ ਫੁਲ ਨੂਠੀ ਤੇ ਹੋਰ ਛੱਲੇ ਮੁੰਦੀਆਂ ਪੰਚਾਇਤ ਵਿਚ ਲਿਆ ਧਰੀਆਂ। ਜੋ ਪੰਡਤਾਣੀ ਨੇ ਸਾਰੀਆਂ ਚੀਜ਼ਾਂ ਪਛਾਣ ਲਈਆਂ।

( ੨ )

ਦੀਵਾਨ ਲਖਪਤ ਰਾਇ ਦੀ ਕਚਹਿਰੀ ਵਿਚ ਅੱਜ ਹੁਕਮ ਸੁਣਾਉਣ ਦੀ ਤਾਰੀਖ ਹੈ। ਜੰਡਿਆਲੇ ਦੀ ਪੰਚਾਇਤ । ਹੋਰ ਲਾਗਲੇ ਪਿੰਡਾਂ ਦੇ ਸਰਪੰਚ ਤੇ ਮੰਨੇ ਪ੍ਰਮੰਨੇ ਬੰਦੇ ਭੀ ਇਸ ਮੁਕਦਮੇ ਦਾ ਫੈਸਲਾ ਸੁਣਨ ਲਈ ਆਏ ਹੋਏ ਹਨ।

ਕਚਹਿਰੀ ਦੇ ਅਹਾਤੇ ਵਿਚ, ਨਿਮ ਦੇ ਦਰਖਤ ਹੇਠ ਬੈਠੇ ਪਿੰਡੂਆਂ ਦੀਆਂ ਇਉਂ ਗੱਲਾਂ ਹੋ ਰਹੀਆਂ ਹਨ।

"ਹੈ ਇਹ ਅਨ੍ਹੇਰ ਹੀ ਚੌਧਰੀ ਜੀ! ਤੁਹਾਡੇ ਨਗਰ ਵਿਚ ਚੋਰੀ ਹੋ ਜਾਣੀ! ਸਚਮੁਚ ਅਚੰਭਾ ਹੀ ਹੈ।" ਦੀਨੇ ਨੇ ਕਿਹਾ।

ਚੌਧਰੀ ਨੱਥਾ—ਪੰਡਤ ਜੀ! ਕਾਂਗ ਹਾਰੀ ਭੀ ਤਾਂ ਕਮਾਦੀ ਦੇ ਵਿਚੋਂ ਹੀ ਜੰਮ ਪੈਂਦੀ ਹੈ ਨਾ। ਪਰ ਭਲਿਆਂ ਪਿੰਡਾਂ ਵਿਚ ਅਜਿਹੀ ਕਰਤੂਤ ਡਾਢੀ ਨਿੰਦਨੀਯ ਤੇ ਸ਼ਰਮ ਵਾਲੀ ਹੈ।

ਦੀਨਾ-ਪਰ ਅਫਰੀਨ ਹੈ ਚੌਧਰੀ ਜੀ ਤੁਹਾਡੇ ਤੇ ਤੁਹਾਡੇ ਪਿੰਡ ਦੇ। ਕੀ ਮਜਾਲ ਜੇ ਇਕ ਛੱਲਾ ਭੀ ਗੁਮ ਹੋਣ ਦਿਤਾ ਹੋਵੇ।

ਨਥਾ-ਪੰਡਤ ਜੀ! ਭਾਵੇਂ ਪਾਟਾ ਕਪੜਾ ਸੀਉਂ ਕੇ ਠੀਕ ਹੋ ਜਾਂਦਾ ਹੈ ਪਰ ਭਈ ਸੀਉਣ ਤਾਂ ਨਹੀਂ ਲੁਕ ਸਕਦੀ।

ਅਮਰੂ—ਹੈ ਤਾਂ ਤੁਹਾਡੀ ਗਲ ਠੀਕ ਮਹਾਰਾਜ ਜੀ। ਪਰ ਫੇਰ ਭੀ ਤੁਹਾਡੇ ਪਿੰਡ ਦੀ ਰੀਸ ਨਹੀਂ। ਜੇ ਹੁਣ ਇਹਨਾਂ ਅਲੜ ਮੁੰਡਿਆਂ (ਚੋਰਾਂ)

ਨੂੰ ਛਡ ਛਡਾ ਹੀ ਦਿੰਦੇ ਤਾਂ ਅੱਛਾ ਸੀ ਭੁਲ ਹੋ ਗਈ। ਜਾਣ ਦਿਓ।

ਨਥਾ--ਅਮਰ ਚੰਦਾ! ਸਵਾਲ ਪੁਤ ਭਤੀਜੇ ਦਾ ਨਹੀਂ। ਇਥੇ ਸਵਾਲ ਅਸੂਲ ਦਾ ਹੈ, ਇਹ ਕੁੜੀ ਦਰੋਪਦੀ ਤਾਂ ਹੈ ਹੀ ਵਿਚਾਰੀ ਦੇਵੀ ਮੈਂ ਤਾਂ ਗਰੀਬ ਤੋਂ ਗਰੀਬ ਦੀ ਲੜਕੀ ਨੂੰ ਆਪਣੀ ਸਮਝਦਾ ਹਾਂ ਤੇ ਕੀਤੇ ਕੁਕਰਮਾਂ ਦਾ ਫਲ ਜ਼ਰੂਰ ਹਰ ਇਕ ਨੂੰ ਭੁਗਤਣਾ ਹੀ ਪਵੇਗਾ।

ਰਾਮ ਚੰਦ–(ਦੂਜਿਆਂ ਨੂੰ ਮੁਖਾਤਬ ਹੋਕੇ) ਨਾ ਭਈ ਇਸ ਵਿਚ ਸ਼ਕ ਨਹੀਂ ਤੁਹਾਨੂੰ ਪਤਾ ਹੀ ਹੈ ਅਜ ਕਲ ਚੌਧਰੀ ਹੁਰੀਂ ਹਰਿ ਭਗਤ ਚੂਹੜੇ ਦੀ ਧੀ ਦੀ ਸ਼ਾਦੀ ਆਪਣੀ ਧੀ ਕਰਕੇ ਕੀਤੀ ਹੈ, (ਨੱਥੇ ਨੂੰ ਸੰਬੋਧਨ ਕਰਕੇ) 'ਸਰਦਾਰ ਜੀ! ਮੂੰਹ ਤੇ ਸਿਫਤ ਨਹੀਂ, ਤੁਸੀਂ ਧਰਮੀ ਹੋ' ਅਜੇਹੇ ਧਰਮੀ ਬੰਦਿਆਂ ਦੇ ਸਿਰ ਸਦਕਾ ਹੀ ਧਰਤੀ ਖੜੀ ਹੈ ਨਾ।

ਇਸੇ ਹੀ ਤਰ੍ਹਾਂ ਥੋੜੀ ਦੂਰ ਤੇ ਇਕ ਹੋਰ ਟੋਲੀ ਆਪੋ ਵਿਚ ਦੀ ਗੱਲਾਂ ਕਰ ਰਹੀ ਸੀ ਤੇ ਇਕ ਦੂਜਿਆਂ ਨੂੰ ਚੌਧਰੀ ਨਥਾ ਸਿੰਘ ਬਾਰੇ ਦਸ ਰਿਹਾ ਸੀ ਕਿ

"ਇਹ ਡਾਢਾ ਇਨਸਾਫੀ ਤੇ ਬਹਾਦਰ ਬੰਦਾ ਹੈ, ਕਿਸੂ ਬਿਸੂ ਮੁਲਜ਼ਮ ਇਸ ਦੇ ਸਕੇ ਵਿਚੋਂ ਭਤੀਜੇ ਲਗਦੇ ਹਨ। ਪੰਡਤਾਣੀ ਦਾ ਸਾਰਾ ਮਾਲ ਇਸੇ ਦੀ ਬਦੌਲਤ ਬਰਾਮਦ ਹੋਇਆ ਹੈ। ਦਰੋਪਦੀ ਤੋਂ ਬਿਨਾਂ ਹੋਰ ਭੀ ਕਈ ਜ਼ੋਰ ਲਾ ਚੁਕੇ ਹਨ ਕਿ ਹੁਣ ਇਹਨਾਂ ਮੁੰਡਿਆਂ ਨੂੰ ਜਾਣ ਦਿਓ, ਪਰ ਚੌਧਰੀ ਹੁਰੀਂ ਇਸੇ ਗੱਲ ਤੇ ਜ਼ੋਰ ਦੇਈ ਜਾ ਰਹੇ ਹਨ ਕਿ ਇਹਨਾਂ ਨੂੰ ਕੀਤੇ ਦੀ ਸਜ਼ਾ ਜ਼ਰੂਰ ਮਿਲਣੀ ਚਾਹੀਦੀ ਹੈ।"

"ਕਿਸੂ ਬਿਸੂ ਤੇ ਦਰੋਪਦੀ ਹਾਜ਼ਰ!

"ਕਿਸੂ ਬਿਸੂ ਤੇ ਦਰੋਪਦੀ ਹਾਜ਼ਰ!'

ਆਵਾਜ਼ ਸੁਣਦਿਆਂ ਹੀ ਸਾਰੇ ਕਚਹਿਰੀ ਕਮਰੇ ਵਲ ਭਜੇ।

ਦਰੋਪਦੀ ਇਕ ਨੁਕਰ ਵਿਚ ਸਫੇਦ ਚਾਦਰ ਵਿਚ ਲਪੇਟੀ ਹੋਈ ਬੈਠੀ ਸੀ ਕਿੱਸੂ ਬਿੱਸੂ ਸ਼ਰਮ ਨਾਲ ਸਿਰ ਝੁਕਾਈ ਖੜੇ ਸਨ। ਹੁਣ ਅਖਾਂ ਚੁਕੀਆਂ

ਅਤੇ ਮੈਜਿਸਟ੍ਰੇਟ ਦੇ ਚਿਹਰੇ ਵਲ ਅਜੀਬ ਹੈਰਾਨੀ ਤੇ ਅਫਸੋਸ ਨਾਲ ਤਕ ਰਹੇ ਸਨ। ਸਜ਼ਾ ਹੋਣ ਦਾ ਇਹਨਾਂ ਨੂੰ ਖਿਆਲ ਨਾ ਸੀ। ਖਿਆਲ ਸੀ ਤਾਂ ਕੇਵਲ ਇਹੀ ਕਿ ਆਪਣੇ ਅੰਗਾਂ ਸਾਕਾਂ ਤੇ ਪਿੰਡ ਦੇ ਬੰਦਿਆਂ ਦੇ ਸਾਹਮਣੇ ਇਹ ਚੋਰਾਂ ਦੀ ਹੈਸੀਅਤ ਵਿਚ ਖੜੇ ਹਨ।

ਮੈਜਿਸਟ੍ਰੇਟ ਨੇ ਕਾਗਜ਼ਾਂ ਵਲ ਸਾਧਾਰਨ ਨਜ਼ਰ ਮਾਰਦਿਆਂ ਮੁਲਜ਼ਮਾਂ ਅਤੇ ਪੰਚਾਂ ਵਲ ਤਕਦਿਆਂ ਕਿਹਾ :

"ਭਾਵੇ ਚੋਰੀ ਠੀਕ ਹੋਈ ਹੋਵੇ। ਭਾਵੇਂ ਮੁਦਈ ਦੇ ਬਿਆਨ ਝੂਠੇ ਨਹੀਂ ਕਹੇ ਜਾ ਸਕਦੇ। ਪਰ ਫੇਰ ਭੀ ਗਵਾਹੀਆਂ ਨਾ ਹੋਣ ਦੇ ਕਾਰਨ ਕੋਈ ਚਸ਼ਮਦੀਦ ਗਵਾਹ ਨਾ ਹੋਣ ਕਾਰਨ ਮੈਂ ਸ਼ਕ ਦਾ ਲਾਭ ਦਿੰਦਾ ਹੋਇਆ ਮੁਲਜ਼ਮਾਂ ਨੂੰ ਬਰੀ ਕਰਦਾ ਹਾਂ।"

ਦਰੋਪਦੀ ਨੇ ਹੱਥ ਜੋੜ ਧਰਤੀ ਮਾਤਾਂ ਨੂੰ ਮਥਾ ਟੇਕਦਿਆਂ ਕਿਹਾ :-

"ਪਰਮਾਤਮਾ ! ਸ਼ੁਕਰ ਹੈ ਤੇਰਾ ਸ਼ੁਕਰ ਹੈ ਮੁੰਡੇ ਬਰੀ ਹੋਏ। ਹੇ ਰਾਮ ! ਤੂੰ ਸਭ ਦਾ ਭਲਾ ਕਰੀਂ। ਮੇਰੀ ਲਾਜ ਰਹਿ ਗਈ।"

ਇਸ ਫੈਸਲੇ, ਇਸ ਸੁਹਣੇ ਫੈਸਲੇ ਨੇ ਦਰੋਪਦੀ ਤੋਂ ਬਿਨਾਂ ਮੁਲਜ਼ਮਾ, ਤੇ ਦਰਸ਼ਕਾਂ ਉਤੇ ਕੋਈ ਸੁਹਣਾ ਅਸਰ ਨਾ ਕੀਤਾ। ਕਿੱਸੂ ਬਿੱਸੂ ਦੇ ਚਿਹਰੇ ਤੇ ਓਵੇਂ ਹੀ ਗ਼ਮੀਆਂ ਦੇ ਬਦਲ ਛਾ ਰਹੇ ਹਨ। ਕੁਝ ਕੁ ਬੰਦੇ ਭਾਵੇਂ

"ਸ਼ੁਕਰ ਹੈ ਪਰਮਾਤਮਾ ਦਾ। ਬਰੀ ਹੋ ਗਏ। ਜੋ ਹੋਇਆ ਵਾਹਵਾ। ਸੁਹਣਾ ਹੀ ਹੋ ਗਿਆ।"

ਆਦਿਕ ਸ਼ਬਦ ਕਹਿ ਰਹੇ ਸਨ ਪਰ ਚੌਧਰੀ ਨਥਾ ਸਿੰਘ ਦਾ ਚਿਹਰਾ ਹੈਰਾਨੀ ਤੇ ਕਰੋਧ ਨਾਲ ਤਮਤਮਾ ਉਠਿਆ। ਉਸ ਤੋਂ ਰਿਹਾ ਨਾ ਗਿਆ। ਉਸਨੇ ਮੈਜਿਸਟਰੇਟ ਨੂੰ ਮੁਖਾਤਬ ਕਰਕੇ ਕਿਹਾ :-

"ਦੀਵਾਨ ਸਾਹਿਬ ! ਕੀ ਪੰਡਤਾਣੀ ਦਾ ਬਿਆਨ ਚਸ਼ਮਦੀਦ ਨਹੀਂ ?

ਦੀਵਾਨ-ਹੈ ! ਚੌਧਰੀ ਜੀ ਹੈ ! ਪਰ ਉਸ ਦੇ ਬਿਆਨ ਦੀ ਚਸ਼ਮਦੀਦ ਤਸਦੀਕ ਨਹੀਂ ਨਾ ਹੋ ਸਕੀ।

ਨਥਾ-ਦੀਵਾਨ ਜੀ ! ਪਰ ਇਸ ਕੁੜੀ ਨੇ ਜਦ ਉਨ੍ਹਾਂ ਨੂੰ ਪਛਾਣ ਲਿਆ ਤਦ ਫੇਰ ਹੋਰ ਤਸਦੀਕ ਦੀ ਕੀ ਲੋੜ ਹੈ ?

ਦੀਵਾਨ—ਠੀਕ ਹੈ ਚੌਧਰੀ ਜੀ ! ਪਰ ਮੈਂ ਕੀ ਕਰ ਸਕਦਾਂ ਹਾਂ? ਮੈਂ ਤਾਂ ਗਵਾਹੀਆਂ ਤੇ ਹੀ ਫੈਸਲਾ ਕਰਨਾ ਹੈ ਨਾ ? ਕੋਈ ਦੋ ਗਵਾਹ ਜਦ ਤਕ ਚੋਰਾਂ ਨੂੰ ਚੋਰੀ ਕਰਦਿਆਂ ਵੇਖਣ ਦੀ ਤਸਦੀਕ ਨਾ ਕਰਨ ਤਦ ਤਕ ਸਜ਼ਾ ਨਹੀ ਹੋ ਸਕਦੀ।

ਨੱਥਾ—ਦੀਵਾਨ ਜੀ ! ਜੇ ਚੋਰਾਂ ਨੂੰ ਚੋਰੀ ਕਰਦਿਆਂ ਵੇਖਣ ਵਾਲੇ ਗਵਾਹ ਹੁੰਦੇ ਤਾਂ ਉਹ ਚੋਰਾਂ ਨੂੰ ਫੜ ਹੀ ਨਾ ਲੈਂਦੇ ? ਚੋਰੀ ਹੀ ਕਿਉਂ ਕਰਨ ਦਿੰਦੇ ?

"ਮੈਂ ਕੀ ਕਰ ਸਕਦਾ ਹਾਂ" ਆਖ ਕੇ ਦੀਵਾਨ ਉਠ ਗਿਆ।

ਨੱਥਾ-ਅਨ੍ਹੇਰ ਹੈ ਇਹ ਤਾਂ।

(੪)

ਕਹਿਰ ਦੀ ਸਰਦੀ ਅਤੇ ਉਪਰੋਂ ਅਨ੍ਹੇਰੀ ਰਾਤ । ਲੋਕੀਂ ਸਵੇਲੇ ਹੀ ਅੰਦਰੀਂ ਘੁਸ ਗਏ ਅਜ ਕੁਛ ਪਾਲਾ ਭੀ ਮਾਮੂਲ ਤੋਂ ਵਧੀਕ ਹੋਣ ਦੇ ਕਾਰਣ ਤ੍ਰਿਕਾਲੀਂ ਬਜ਼ਾਰਾਂ ਵਿਚ ਸੁੰਞ ਵਰਤ ਗਈ।

ਅਜੇ ਨੌਂ ਭੀ ਨਾ ਸਨ ਬਜੇ ਕਿ ਦੀਵਾਨ ਲਖਪਤ ਰਾਇ ਦੀ ਕੋਠੀ ਨੂੰ ਪੌੜੀਆਂ ਲਗ ਗਈਆਂ। ਮਿੰਟਾਂ ਵਿਚ ਕਿੰਨਾ ਹੀ ਮਾਲ ਹੇਠਾਂ ਆ ਗਿਆ ਅਤੇ ਘੋੜੀਆਂ ਤੇ ਬੋਤੀਆਂ ਉਤੇ ਲਦ ਲਿਆ ਗਿਆ।

ਦੀਵਾਨ ਸਾਹਿਬ ਦੇ ਬਾਲ ਬਚੇ ਆਪਣੇ ਰਿਸ਼ਤੇਦਾਰਾਂ ਨੂੰ ਬਾਹਰ ਮਿਲਣ ਗਏ ਹੋਏ ਸਨ। ਇਕ ਤਾਂ ਦੀਵਾਨ ਸਾਹਿਬ ਨੂੰ ਅਦਾਲਤ ਵਿਚੋਂ

ਛੁਟੀ ਨਾ ਸੀ ਤੇ ਦੂਜੇ ਅਜ ਦੀਵਾਨ ਸਾਹਿਬ ਸਨ ਭੀ ਕੁਛ ਢਿਲੇ। ਨੌਕਰ ਬਚਿਆਂ ਨਾਲ ਗਏ ਹੋਏ ਸਨ ਕੇਵਲ ਇਕ ਪੂਰਬੀ ਨੌਕਰ ਪਾਸ ਸੀ ਉਸ ਨੂੰ ਭੀ ਅਜ ਦੇਸੀ ਪੂਰਬੀ ਭਰਾਵਾਂ ਦੇ ਨੇਉਂਦਾ ਹੋਣ ਕਰਕੇ ਉਸ ਨੇ ਅਜਿਹੀ ਭੰਗ ਪੀਤੀ ਹੋਈ ਸੀ ਕਿ ਸੂਰਜ ਡੁਬਦਿਆਂ ਹੀ ਉਸ ਨੇ ਮੌਤ ਨਾਲ ਗੱਲਾਂ ਕਰਨੀਆਂ ਅਰੰਭ ਦਿਤੀਆਂ। ਦੀਵਾਨ ਸਾਹਿਬ ਲਾਗਲੇ ਕਮਰੇ ਵਿਚ ਅਨੰਦ ਨਾਲ ਸੁਤੇ ਪਏ ਸਨ। ਘਰ ਦਾ ਮੋਟਾ ਮੋਟਾ ਮਾਲ ਚੁਕਿਆ ਗਿਆ ਤਸੱਲੀ ਨਾਲ ਘੋੜੀਆਂ ਤੇ ਉਠ ਚਲੇ ਗਏ ਪਰ ਇਕ ਗਭਰੂ ਲੰਮਾ ਸ਼ੀਹ ਜੁਆਨ ਤੇ ਉਸ ਦੇ ਦੋ ਸਾਥੀ ਅਜੇ ਖੜੇ ਹੀ ਸਨ, 'ਇਹ ਤਾਂ ਕੁਛ ਨਹੀਂ ਭਈ!' ਕਹਿੰਦਿਆਂ ਇਨ੍ਹਾਂ ਦਾ ਮੋਹਰੀ ਫੇਰ ਉਪਰ ਚੜ੍ਹਿਆ ਤੇ ਉਸ ਨੇ ਦੀਵਾਨ ਸਾਹਿਬ ਦੇ ਕਮਰੇ ਵਿਚ ਜਾ ਕੇ 'ਦੀਵਾਨ ਸਾਹਿਬ'! ਆਖ ਕੇ ਮਲਕੜੇ ਜਿਹੇ ਹਾਕ ਮਾਰੀ। ਫੇਰ ਦੂਜੀ। ਤੀਜੀ ਆਵਾਜ਼ ਦੇ ਉਤਰ ਵਿਚ, ਅਨ੍ਹੇਰੇ ਵਿਚ ਹੀ ਦੀਵਾਨ ਨੇ 'ਕੌਣ ਹੈ?' ਦਾ ਉਤਰ ਤੇ ਪ੍ਰਸ਼ਨ ਕੀਤਾ। ਧੀਰਜ ਤੇ ਠਰ੍ਹਮੇ ਨਾਲ ਤਾਰਿਆ ਦੀ ਲੋਏ ਖੜੇ ਜੁਆਨ ਨੇ ਕਿਹਾ:-ਦੀਵਾਨ ਜੀ! ਤੁਹਾਡੇ ਚੋਰੀ ਹੋ ਗਈ ਜੇ ਮੈਨੂੰ ਦੇਖ ਲਵੋ। ਅੱਛੀ ਤਰ੍ਹਾਂ ਸਿਆਣ ਲਵੋ। ਮੈਂ ਚੋਰੀ ਕੀਤੀ ਹੈ।

ਸ਼ਾਂਤੀ ਤੇ ਠਰ੍ਹਮੇ ਧੀਰਜ ਨਾਲ ਚੋਰ ਦੀਆਂ ਗਲਾਂ ਸੁਣ ਕੇ ਦਾਨਾ ਦੀਵਾਨ ਹੈਰਾਨ ਸੀ ਕਿ ਇਹ ਕੀ ਮਾਮਲਾ ਹੈ? ਗਭਰੂ ਨੇ ਫੇਰ ਕਿਹਾ 'ਲਓ ਦੀਵਾਨ ਜੀ! ਮੈਨੂੰ ਦੇਖ ਲਵੋ, ਸਿਆਣ ਰਖਣੀ ਮੈਂ ਚੋਰੀ ਕਰ ਕੇ ਲੈ ਚਲਿਆਂ ਹਾਂ, ਕਾਨੂੰਨੀ ਕਾਰਵਾਈ ਕਰਨੀ।'

ਚੋਰ ਚਲੇ ਗਏ। ਦੀਵਾਨ ਤੇ ਦਹਿਸ਼ਤ ਛਾਈ ਰਹੀ। ਚੋਰਾਂ ਦਾ ਡਰ ਭੀ ਤਾਂ ਬੜਾ ਹੁੰਦਾ ਹੈ ਨਾ! ਅੰਤ, ਦਿਲ ਨਾਲ ਤਸਲੀ ਕਰਕੇ, ਏਧਰ ਓਧਰ ਦੇਖ ਕੇ ਦੀਵਾਨ ਉਠਿਆ, ਨੌਕਰ ਨੂੰ ਜਗਾਇਆ। ਉਸ ਨੇ ਲਾਲ-ਟੈਣ ਜਗਾਈ। ਭਾਵੇਂ ਦੀਵਾਨ ਨੂੰ ਕੰਧਾਂ ਨਾਲ ਲਗੇ ਹੋਏ ਚੋਰ ਦਿਖਾਈ ਦਿੰਦੇ ਸਨ। ਹਰ ਤਖਤੇ ਮੁਢ ਚੋਰ ਖੜੇ ਜਾਪਦੇ ਸਨ। ਚੂਹਿਆਂ ਦਾ ਖੜਕਾਰ

ਕਰਨਾ ਚੋਰ ਭਾਸਦੇ ਸਨ ਪਰ ਫੇਰ ਭੀ 'ਝਲੂਆ' ਨੌਕਰ ਨੂੰ ਨਾਲ ਨਾਲ ਲੈਕੇ ਕਮਰੇ ਦੇਖੇ। ਕੋਈ ਖਾਸ ਮਾਲ ਨਾ ਸੀ ਗਿਆ ਉਂਜ ਟੁਟਾ ਭੱਜਾ ਤਾਂ ਕਤਈ ਕੁਛ ਨਾ ਸੀ। ਦੀਵਾਨ ਇਸ ਚੋਰੀ ਤੋਂ ਹੈਰਾਨ ਸੀ ਇਹ ਕਿਹੋ ਜਿਹੇ ਚੋਰ ਸਨ। ਮਾਲ ਭੀ ਭਾਵੇਂ ਕੋਈ ਖਾਸ ਨਾ ਸੀ ਗਿਆ ਪਰ ਤਦ ਭੀ ਚਾਰ ਕੁ ਹਜ਼ਾਰ ਦੇ ਨੁਕਸਾਨ ਦਾ ਅੰਦਾਜ਼ਾ ਸੀ।

ਉਸੇ ਕਚਹਿਰੀ ਦੇ ਉਸੇ ਕਮਰੇ ਵਿਚ-ਜਿਸ ਵਿਚ ਕਿ ਦੀਵਾਨ ਲਖਪਤ ਰਾਏ ਨੇ ਕਿਸ਼ੂ ਬਿਸ਼ੂ ਤੇ ਦਰੋਪਤੀ ਦੇ ਮੁਕਦਮੇ ਦਾ ਇਕ ਮਹੀਨਾ ਪਹਿਲਾਂ ਫੈਸਲਾ ਦਿਤਾ ਸੀ-ਦੀਵਾਨ ਸਾਹਿਬ ਦੀ ਚੋਰੀ ਦੇ ਮੁਲਜ਼ਮਾਂ ਦੀ ਬਹਿਸ ਹੋ ਰਹੀ ਹੈ। ਮੁਲਜ਼ਮਾਂ ਦੇ ਵਕੀਲ ਨੇ 'ਪਰ ਦੀਵਾਨ ਸਾਹਿਬ ਖੁਦ ਜੂ ਪਛਾਣਦੇ ਹਨ' ਮੈਜਿਸਟਰੇਟ ਦੇ ਕਹਿਣ ਤੇ ਉਤਰ ਦਿਤਾ-

'ਜਨਾਬ ਆਲੀ! ਸਵਾਲ ਪਛਾਨਣ ਦਾ ਨਹੀਂ ਤੇ ਨਾਹੀ ਮੈਂ ਦੀਵਾਨ ਸਾਹਿਬ ਉਤੇ ਸ਼ਕ ਕਰਦਾ ਹਾਂ ਪਰ ਕੋਈ ਚਸ਼ਮ ਦੀਦ ਤਸਦੀਕੀ ਗਵਾਹੀ ਭੀ ਤਾਂ ਹੋਣੀ ਜ਼ਰੂਰੀ ਹੈ ਨਾ!'

ਮੈਜਿਸਟਰੇਟ - ਸਿਆਣੇ ਵਕੀਲ ਨੂੰ ਵਿਚਾਰ ਹੋਣੀ ਚਾਹੀਦੀ ਹੈ ਕਿ ਜੇ ਉਸ ਵੇਲੇ ਦੇ ਗਵਾਹ ਹਾਜ਼ਰ ਹੁੰਦੇ ਤਦ ਉਹ ਚੋਰ ਨੂੰ ਗਰਿਫਤਾਰ ਹੀ ਨਾ ਕਰ ਲੈਂਦੇ? ਚੋਰੀ ਹੀ ਕਿਉਂ ਕਰਨ ਦਿੰਦੇ?

ਬਿਲਕੁਲ ਠੀਕ ਜਨਾਬ!'' ਕਹਿੰਦਿਆਂ ਸਿਆਣੇ ਵਕੀਲ ਨੇ ਦੀਵਾਨ ਲਖਪਤ ਰਾਇ ਦੇ ਕਿਸ਼ੂ ਬਿਸ਼ੂ ਦੇ ਫੈਸਲੇ ਦੀ ਨਕਲ ਮੈਜਿਸਟਰੇਟ ਦੀ ਮੇਜ਼ ਉਪਰ ਰਖ ਦਿਤੀ ਮੈਜਿਸਟਰੇਟ ਨੇ ਦੀਵਾਨ ਲਖਪਤ ਰਾਇ ਵਲ ਮਰੂਮ ਭਰੀ ਨਜ਼ਰ ਨਾਲ ਦੇਖਿਆ। ਏਧਰੋਂ ਮੁਦਈ ਮੁਦਾਅਲੇਹ ਦੀਆਂ ਭੀ ਅਖਾਂ ਚਾਰ ਹੋਈਆਂ। ਅਜੀਬ ਸਮਾਂ ਸੀ।

ਮੁਕਦਮਾਂ ਖਾਰਜ। ਮੁਲਜ਼ਮ ਬਰੀ।

'ਲਓ ਦੀਵਾਨ ਸਾਹਿਬ ਆਪਣਾ ਮਾਲ ਸਾਂਭੋ। ਅੱਛੀ ਤਰ੍ਹਾਂ ਵੇਖ ਭਾਲ ਕਰ ਲਓ ਕੋਈ ਚੀਜ਼ ਰਹਿ ਨਾ ਗਈ ਹੋਵੇ ਤੇ ਮੈਨੂੰ ਹੁਣ ਇਜਾਜ਼ਤ ਦੇਵੋ।"

ਦੀਵਾਨ ਲਖਪਤ ਦਾ ਚਿਹਰਾ ਖੁਸ਼ੀ ਪ੍ਰੇਮ ਉਮਾਹ ਤੇ ਪਿਆਰ ਨਾਲ ਗਦ ਗਦ ਹੋ ਰਿਹਾ ਸੀ। ਉਸ ਦੀਆਂ ਅੱਖਾਂ ਅਗੇ ਚੋਰੀ ਨਾ ਸੀ ਸਗੋਂ ਉਸ ਦੇ ਹਿਰਦੇ ਵਿਚ ਨੱਥਾ ਸਿੰਘ ਦੀ ਇਨਸਾਫ ਪਸੰਦੀ ਬਹਾਦਰੀ ਹਮ-ਦਰਦੀ ਤੇ ਪਰ ਦੁਖ ਹਿਤ ਬਿਹਬਲਤਾ ਦਾ ਨਕਸ਼ਾ ਤੇ ਉਸ ਦਾ ਉਮਾਹ ਠਾਠਾਂ ਮਾਰ ਰਿਹਾ ਸੀ। ਕਮਰੇ ਵਿਚ ਸਜੇ ਸਦੇ ਹੋਏ ਸਜਣਾਂ ਮਿਤਰਾਂ ਵਲ ਮੁਖ਼ਾਤਬ ਹੋ ਕੇ ਦੀਵਾਨ ਸਾਹਿਬ ਨੇ ਗਦ ਗਦ ਹਿਰਦੇ ਨਾਲ ਇਉਂ ਕਹਿਣਾ ਅਰੰਭਿਆ:-

ਮੇਰੇ ਸਜਣੋਂ! ਮਿਤਰੋ! ਤੇ ਪਿਆਰੇ ਭਾਈਓ! ਮੈਂ ਕਿਸ ਮੂੰਹ ਨਾਲ ਇਸ ਸਿਆਣੇ ਸਰਦਾਰ ਚੋਧਰੀ ਨੱਥਾ ਸਿੰਘ ਦਾ ਧੰਨਵਾਦ ਕਰਾਂ? ਜਿਨ੍ਹਾਂ ਨੇ ਮੈਨੂੰ ਕਾਨੂੰਨੋਂ ਭੀ ਅਗੇ ਲੰਘ ਕੇ ਇਨਸਾਫ ਕਰਨ ਦੀ ਜਾਚ ਦਸੀ ਹੈ। ਦੋ ਕੁ ਮਹੀਨੇ ਹੋਏ। ਇਸੇ ਮੇਰੇ ਮਿਤਰ ਸਚੇ ਸਰਦਾਰ ਦੇ ਪਿੰਡ ਇਸੇ ਦੇ ਪਾਸੇ, ਇਸ ਦੇ ਭਤੀਜਿਆਂ ਨੇ ਇਕ ਵਿਧਵਾ ਬਰਾਮ੍ਹਣੀ ਦੇ ਘਰ ਚੋਰੀ ਕਰ ਲਈ। ਮਾਲ ਕੌਡੀ ਕੌਡੀ ਕਰਕੇ ਵਾਪਸ ਕਰ ਦਿਤਾ ਗਿਆ। ਪਿੰਡ ਤੇ ਪ੍ਰਆਹੇ ਦੇ ਪਤਵੰਤਿਆਂ ਨੇ ਬਹੁਤੇਰਾ ਕਿਹਾ ਕਿ 'ਮੁਕਦਮਾ ਜਾਣ ਦਿਓ। ਪਰ ਇਸ ਸੂਰਮੇ ਸਰਦਾਰ ਨੇ ਇਕ ਨਾ ਮੰਨੀ। ਆਪਣੇ ਭਤੀਜੇ ਹੁੰਦੇ ਹੋਇਆਂ ਭੀ ਇਸ ਤੋਂ ਸਹਿ ਨਾ ਹੋਇਆ ਕਿ ਇਨ੍ਹਾਂ ਨੂੰ ਛਡ ਦਿਤਾ ਜਾਵੇ। ਮੁਕਦਮਾ ਮੇਰੇ ਪੇਸ਼ ਹੋਇਆ। ਤਸਦੀਕੀ ਗਵਾਹੀਆਂ ਦੀ ਕਮੀ ਕਰ ਕੇ ਮੈਂ ਦੋਹਾਂ ਮੁਲਜ਼ਮਾਂ ਨੂੰ ਬਰੀ ਕਰ ਦਿਤਾ। ਸਰਦਾਰ ਸਾਹਿਬ ਦਾ ਹਿਰਦਾ ਅਸ਼ਾਂਤ ਹੋ ਗਿਆ। ਮੈਨੂੰ ਮੇਰੀ ਕਾਨੂੰਨੀ ਭੁਲ ਦਾ ਅਹਿਸਾਸ ਕਰੌਣ ਲਈ ਵੀਰ ਨੱਥਾ ਸਿੰਘ ਨੇ ਮੇਰੇ ਮਾਲ ਨੂੰ ਖਿਸਕਾਇਆ। ਮੈਨੂੰ ਜਾਗ ਨਾ ਆਈ। ਇਨ੍ਹਾਂ

ਆਪ ਆ ਕੇ ਮੈਨੂੰ ਜਗਾਇਆ, ਤੇ ਕਿਹਾ 'ਲਓ ਦੀਵਾਨ ਜੀ ਚੋਰ ਨੂੰ ਪਛਾਣ ਲਓ। ਮੈਂ ਉਸ ਵੇਲੇ ਇਸ ਖਿਆਲ ਨੂੰ ਸਮਝ ਨਾ ਸਕਿਆ। ਮੁਕਦਮੇ ਦੀ ਬਹਿਸ ਦੇ ਦੌਰਾਨ ਵਿਚ ਮੈਨੂੰ ਆਪਣੀ ਗਲਤੀ ਦਾ ਅਹਿਸਾਸ ਹੋਇਆ। ਇਸ ਅਣੋਖੇ ਚੋਰ ਨੇ ਮੇਰਾ ਸਾਰਾ ਮਾਲ ਕੌਡੀ ਕੌਡੀ ਕਰ ਕੇ ਵਾਪਸ ਹੀ ਨਹੀਂ ਕੀਤਾ, ਸਗੋਂ ਪਿਆਰ ਤੇ ਭਰੱਪਣ ਵਜੋਂ ਇਕ ਪੀਪਾ ਘੀਉ ਦਾ ਭੀ ਮੈਨੂੰ ਦਿਤਾ ਹੈ। ਇਸ ਚੋਰੀ ਤੋਂ ਪਹਿਲਾਂ ਮੈਂ ਇਨ੍ਹਾਂ ਪਾਸੋਂ ਘੀਉ ਮੰਗਿਆ ਸੀ, ਇਹ ਅਗੇ ਭੀ ਮੈਨੂੰ ਘੀਉ ਦੇ ਜਾਂਦੇ ਹੁੰਦੇ ਸਨ। ਸਾਡੀ ਪੁਰਾਣੀ ਵਾਕਫੀ ਹੈ। ਪਰ ਹੁਣ ਉਸਤਾਦ ਦੀ ਹੈਸੀਅਤ ਵਿਚ, ਮੈਨੂੰ ਇਨ-ਸਾਫ ਸਿਖੇਨ ਕਰ ਕੇ ਸ਼ਾਗਿਰਦ ਸਮਝਕੇ ਇਕ ਪੀਪਾ ਘੀਉ ਦਾ ਭੀ ਦਿਤਾ ਹੈ, ਜਿਸ ਦਾ ਹੁਣ ਇਹ ਮੁਲ ਨਹੀਂ ਲੈ ਰਹੇ ਬਾਰ ਬਾਰ ਕਹਿਣ ਤੇ ਭੀ ਨਹੀਂ ਲੈ ਰਹੇ।

ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਜਦ ਤਕ ਇਹੋ ਜਿਹੇ ਇਨਸਾਫ ਪਸੰਦ, ਹਮਦਰਦ, ਪਰ ਦੁਖ ਹਿਤ ਬਿਹਬਲ ਹੋਣ ਵਾਲੇ ਬੰਦੇ ਸੰਸਾਰ ਵਿਚ ਕਾਇਮ ਹਨ ਸੰਸਾਰ ਸੁਖੀ ਵਸੇਗਾ, ਇਹ ਹੈ ਸਾਡੀ ਤਹਿਜ਼ੀਬ, ਸਾਡੀ ਸੱਭਯਤਾ, ਸਾਡਾ ਕਲਚਰ ਤੇ ਸਾਡਾ ਪੰਜਾਬੀ ਪਨ, ਪਰ ਜਿਸ ਦਿਨ ਅਜਿਹੇ ਬੰਦਿਆਂ ਦਾ ਘਾਟਾ ਪਿਆ ਸੰਸਾਰ ਨਰਕ ਬਣ ਜਾਏਗਾ।'

ਸਰੋਤਿਆਂ ਦੇ ਪ੍ਰੇਮ ਅਥਰੂ ਭਰ ਆਏ।

ਤਦ ਤੋਂ ਇਹ ਸੂਰਮਾ ਨੱਥਾ ਸਿੰਘ ਧਾੜਵੀਂ' ਦੇ ਨਾਮ ਨਾਲ ਮਸ਼ਹੂਰ ਹੋ ਗਿਆ, ਜੋ ਇਸੇ ਦੇ ਨਾਮ ਉਤੇ ਧਾੜਵੀਆਂ ਦਾ ਖਾਨਦਾਨ ਅਜੇ ਭੀ ਪਰਸਿਧ ਹੈ।

— — —

# ਭੈਣ !

ਜੀਉਣੇ ਮੌੜ ਦੀ ਭੂਆ ਦੇ ਸਪੁਤਰ ਸ: ਹੀਰਾ ਸਿੰਘ ਨੇ ਜੋ 'ਜੀਉਣੇ ਨਾਲ ਸਨ ਤੇ ਕਈਆਂ ਭਲੇ ਬੁਰੇ ਕੰਮਾਂ ਵਿਚ ਨਾਲ ਰਹੇ ਹਨ–ਉਪ੍ਰੋਕਤ ਕਹਾਣੀ ਗਿਆਨੀ ਮੇਲਾ ਸਿੰਘ ਜੀ ਨੂੰ ਸੁਣਾਈ ਤੇ ਗਿਆਨੀ ਜੀ ਤੋਂ ਸੁਣ ਕੇ ਮੈਂ ਪਾਠਕਾਂ ਦੀ ਭੇਟਾ ਕਰ ਰਿਹਾ ਹਾਂ।

ਰਾਹੇ ਰਾਹ ਜਾ ਰਹੀਆਂ ਜਨਾਨੀਆਂ ਦੀਆਂ ਗਲਾਂ ਸੁਣ ਕੇ ਹੀਰਾ ਸਿੰਘ ਨੇ ਹੀ ਬੇਪ੍ਰਵਾਹ ਬੈਠੇ ਜੀਉਣੇ ਨੂੰ ਦਸਿਆ ਸੀ ਜਿਸ ਨੇ ਉਨ੍ਹਾਂ ਦਾ ਰਾਹ ਆ ਮਲਿਆ ਸੀ।

'ਭੈਣੇ ! ਜ਼ਰਾ ਅਹੁਲੀਆਂ ਚਲੋ'

'ਕਿਉਂ ? ਤੇਰਾ ਮੂ...... ਕਿਉਂ ਨਿਕਲਦਾ ਹੈ ?'

'ਨੀ ਕਲਹਿਣੀਏ ! ਜ਼ਰਾ ਹੌਲੀ ਬੋਲ ਤੇ ਪੈਰ ਪੱਟੀ ਆ। ਕਿਤੇ ਪੱਟੀ ਹੀ ਨਾ ਮੇਸ ਕਰਾ ਬੈਠੀਂ'

'ਕੰਬਦੀ ਕੰਬਦੀ ਹੱਗ ਨਾ ਦੇਈਂ ?'

'ਫੇਰ ਓਹੀ ਗੱਲ ! ਭੈਣੇ ਮੈਨੂੰ ਸੱਚ ਮੁੱਚ ਹੀ ਡਰੁ ਲਗਦਾ ਹੈ।'

'ਨੀ ! ਕੁਛ ਦਸ ਭੀ ? ਤੈਨੂੰ ਡਰ ਕਾਹਤੇ ਲਗ ਰਿਹਾ ਹੈ ?"

ਦੂਜੀ:–'ਨੀ ਡਰੇ ਨਾ ! ਤਿੰਨ ਦਿਨ ਹੋ ਗਏ ਹਨ ਸੁਖ ਨਾਲ ਘਰੋਂ

ਨਿਕਲੀ ਨੂੰ। ਗਬਰੂ ਚੇਤੇ ਔਂਦਾ ਹੈ। ਜੀਉ ਘਬਰੌਂਦਾ ਹੈ'

'ਨਾਮੋ ! (ਹਰਨਾਮ ਕੌਰ) ਤੈਨੂੰ ਤਾਂ ਸੁਝਦਾ ਹੈ ਹਾਸਾ ! ਭੈਣੇ ਮੇਰੀ ਤਾਂ ਸੱਚੀਂ ਜਾਨ ਕੰਬਦੀ ਹੈ'

'ਨੀ ਤੂੰ ਦਸ ਤਾਂ ਸਹੀ. ਤੈਨੂੰ ਕੀ ਹੋਇਆ ਹੈ ? ਤੇਰੀ ਜਾਨ ਕੰਬਦੀ ਕਿਉਂ ਹੈ ?

(ਜ਼ਰਾ ਪਿਛਾਂ ਨੂੰ ਮੂੰਹ ਕਰਕੇ) ਅੜੀਏ ! ਏਥੇ ਹੀ ਤਾਂ 'ਜੀਉਣਾ ਕਿਤੇ ਰਹਿੰਦਾ ਹੈ।'

'ਹਾਂ ! ਸਚ ਨੀ ਭੈਣੇ, ਸੱਚ ! ਕਿਤੇ ਓਹੀ ਨਾ ਹੋਵੇ, ਨੱਥ ਘੜੌਣ ਗਈ ਨੱਕ ਵਢਾ ਆਈ' ਵਾਲੀ ਗਲ ।

ਇਕ ਹੋਰ -'ਲੈ ਨੀ ਛਡ ਪਰਾਂ, ਜੀਉਣਾ ਕਿਤੇ ਸੁਹਦਾ ਹੈ ਉਹ ਹੈ ਸੂਰਮਾ ਬਹਾਦੁਰ, ਉਹ ਲੁੱਟਦਾ ਹੈ ਜ਼ੁਲਮੀਆਂ ਨੂੰ, ਡਾਢਿਆਂ ਨੂੰ ਆਕੜ ਖਾਨਾਂ, ਧੱਕੇ ਖੋਰਾਂ ਨੂੰ । ਤੀਮੀਆਂ ਮਾਨੀਆਂ ਨੂੰ ਤਾਂ ਸਗੋਂ ਉਹ ਕੁਛ ਦੇ ਕੇ ਤੋਰਦਾ ਹੈ।'

'ਤੁਰੀ ਆ ਗਾਹਾਂ ! ਕਿਤੇ ਕੁਝ ਲੈ ਕੇ ਹੀ ਨਾ ਜਾਮੀ ?'

'ਰਹੁ ਨੀ ਰਹੁ ! ਲੈ ਕੇ ਨਾ ਤਾਂ ਹੋਰ ਕੁਛ ਦੇ ਕੇ ਜਾਵਾਂਗੇ ?'

ਭੈਣੇ ਮੈਨੂੰ ਤਾਂ ਜੇ ਜੀਉਣਾ ਏਥੇ ਮਿਲ ਪਵੇ–ਸਹੁੰ ਗੁਰੂ ਦੀ- ਮੈਂ ਤਾਂ ਤਦੀਰਾ ਉਹਦੇ ਸਿਰ ਉਪਰੋਂ ਵਾਰਕੇ-ਸਿਟ ਦੇਵਾਂ ।'

ਤੁਰੀ ਆ ਗਾਹਾਂ ਚੁਪ ਕਰਕੇ। ਅਹੁਲ ਕੇ । ਦੇਖਕੇ ਕਿਤੇ ਘੱਗਰੀ ਨਾ ਲਿਬੜ ਜਾਵੇ ।

'ਘੱਗਰੀ ਕਿਉਂ ਲਿਬੜੂ ? ਨੀ ਮੈਂ ਤਾਂ 'ਸੱਚੀਂ ਤਦੀਰਾ ਵਾਰ ਦੇਵਾਂ 'ਉਸ ਸੂਰਮੇ ਦੇ ਸਿਰ ਉਪਰ ਦੀ' ਜੀਉਣੇ ਜਹੇ ਪੁਤ ਕਿ ਸਾਰੀਆਂ ਮਾਵਾਂ ਨੇ ਜਣਨੇ ਹਨ ?'

ਇਉਂ ਜਨਾਨੀਆਂ ਦਾ ਇਕ ਜਥਾ ਸੰਦ। ਉਜਾੜ ਤੇ ਰੱਖ ਦੇ, ਚੁਪ ਚਾਪ ਨਵੇਕਲੇ ਜੇਹੇ ਰਾਹੇ ਤੁਰਿਆ ਜਾਂਦਾ ਗੱਲਾਂ ਕਰ ਰਿਹਾ ਸੀ।

ਦਾਨੇ ਆਖਦੇ ਹਨ ਕਿ ਹਵਾ ਨੂੰ ਭੀ ਕੰਨ ਹੁੰਦੇ ਹਨ। ਮੂੰਹੋਂ ਕਢੀ ਹੋਈ ਗਲ ਹਵਾ ਦੇ ਮੋਢੀ ਚੜ੍ਹਕੇ ਪਲਾਂ ਵਿਚ ਸੈ ਕੋਹੀਂ ਚਲੀ ਜਾਂਦੀ ਹੈ। ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਹਨ।

ਸੂਰਜ ਦੀ ਟਿਕੀ ਅਜੇ ਖੜੀ ਹੀ ਸੀ ਇਨ੍ਹਾਂ ਤੀਵੀਆਂ ਦੀਆਂ ਗੱਲਾਂ ਅਜੇ ਜਾਰੀ ਹੀ ਸਨ ਕਿ ਝਟ ਇਕ ਕਣਕ ਵੰਨਾ, ਭਰਵਾਂ ਸ਼ੇਰ ਜਿਹਾ ਸੂਰਮਾਂ ਜੁਆਨ ਅਗੇ ਆ ਖੜੋਤਾ। ਮੋਢੇ ਪਿਤਲ ਦੀਆਂ ਸਮਾਂ ਵਾਲੀ ਸੁਹਣੀ ਡਾਂਗ ਤੇ ਉਪਰ ਉਸ ਦੇ ਸਪ ਦੀ ਜੀਭ ਜਿਹੀ ਚਿਲਕਦੀ ਛਵੀ ਚੜੀ ਹੋਈ, ਪ੍ਰਤਖ ਕਾਲ ਦਾ ਰੂਪ ਦਿਖਾਈ ਦਿੰਦੀ ਸੀ।

'ਖੜੋ ਜਾਓ' ਸੁਣਦਿਆਂ ਹੀ ਤੀਵੀਆਂ ਸ਼ੇਰ ਦੇਖਿਆ ਹਰਨੀਆਂ ਵਾਂਗ ਡੌਰ ਭੌਰੀਆਂ ਹੋ ਗਈਆਂ। ਤੇ ਭੇਡਾਂ ਵਾਂਗ ਇਕਠੀਆਂ ਹੋਕੇ ਖੜੋ ਗਈਆਂ 'ਹਾਇ ਹਾ'। ਕਹਿੰਦੀਆਂ ਕੁਛ ਤਾਂ ਧਰਤੀ ਤੇ ਬੈਠ ਭੀ ਗਈਆਂ। 'ਲੈਲਾ! ਜਿਹੀ ਭਾਖਿਆ ਤੇਹਾ ਫਲ' ਇਕ ਨੇ ਕਿਹਾ। 'ਖੜੋ ਜਾਓ' ਸੂਰਮਾ ਫੇਰ ਕੜਕਿਆ। ਪਰ ਇਸ ਕੜਕ ਵਿਚ ਉਹ ਤੁਰਸ਼ੀ, ਕਰੜਾਈ ਨਾ ਸੀ। 'ਜਾਣਦੇ ਵੀਰਾ ਜਾਣਦੇ, ਰਬ ਤੇਰਾ ਭਲਾ ਕਰੇ। ਸਾਡੇ ਕੋਲ ਈ ਕੀ ਹੈ?' ਇਕ ਨੇ ਕਿਹਾ।

'ਨਾ ਮਾਈ ਡਰੋ ਨਾ ਮੈਂ ਲੁੱਟਣ ਨਹੀਂ ਆਇਆ ਸਗੋਂ ਮੈਂ ਤਾਂ ਤੁਹਾਡੀਆਂ ਗਲਾਂ ਸੁਣ ਕੇ ਆਇਆ ਹਾਂ।' ਸੂਰਮੇ ਦਾ ਉਤਰ ਸੀ।

'ਭਲਾ ਹੋਵੇ ਵੇ ਵੀਰਾ! ਸਾਨੂੰ ਜਾਣ ਦੇ। ਅਸੀਂ ਤਿੰਨਾਂ ਦਿਨਾਂ ਤੋਂ ਘਰੋਂ ਨਿਕਲੀਆਂ ਹੋਈਆਂ ਹਾਂ, ਪਿਛੇ ਬਾਲ ਬਚੇ ਰੋਂਦੇ ਹੋਣਗੇ। ਲਵੇਰੇ ਚੋਣ ਖੁਣੋ ਆਕੜੇ ਖੜੇ ਹੋਣੇ ਨੇ ਤੇ ਉਨ੍ਹਾਂ ਨੂੰ ਪਠੇ ਭੀ ਖਬਰੇ ਕਿਨੈ ਪਾਏ ਹੋਣੇ ਹਨ ਕਿ ਨਹੀਂ? ਗੁਰੂ ਤੇਰਾ ਭਲਾ ਕਰੇ ਸਾਨੂੰ ਜਾਣਦੇ?'

ਮਾਈ! ਕੀ ਤੁਸੀ ਗਲਾਂ ਕਰਦੀਆਂ ਸਾਓ।

ਨਾ ਵੇ ਵੀਰਾ! ਜਾਣ ਦੇ ਅਸੀਂ ਕੀ ਗਲਾਂ ਕਰਨੀਆਂ ਹਨ? ਐਵੇਂ ਬਾਮਾਰੀਆਂ ਬੋਲਦੀਆਂ ਪਈਆਂ ਹਨ।'

'ਨਾ ਮਾਈ ! ਮੈਨੂੰ ਦਸੋਂਗੀਆਂ ਤਾਂ ਜਾਣ ਦੇਊਂ ।'

'ਇਹੀ ਨਾ ਵੀਰਾ ! ਇਕ ਨੇ ਕਿਹਾ–ਕਿ ਸਾਨੂੰ ਕੋਈ ਲੁਟ ਨਾ ਲਵੇ ਇਹ ਰਾਹ ਨਿਕੰਮਾ ਜਿਹਾ ਹੈ ।'

'ਲੁਟ ਕੌਣ ਲਊ ?' ਸੂਰਮਾ ਬੋਲਿਆ ।

'ਇਹੋ ! ਵੀਰਾ ਜਨਾਨੀਆਂ ਦਾ ਡਰੁ ।' ਬੁਢੀ ਦਾ ਉਤਰ ਸੀ ।

'ਕੌਣ ਲੁਟ ਲਊ ? ਕਿਸ ਦਾ ਨਾਮ ਲੈਂਦੀਆਂ ਸਾਓ ? ਫੇਰ ਗਭਰੂ ਨੇ ਪੁਛਿਆ ।

ਵੀਰਾ ! ਜੀਊਣੇ ਮੌੜ ਦਾ ਡਰ ਹੈ ਨਾ !' ਇਕ ਬੋਲੀ ।

ਜੀਊਣਾ–'ਮੈਂ ਹੀ ਜੀਊਣਾ ਹਾਂ ! ਦਸੋ ਲੁਟਾਂ ?'

'ਹਾਇਹਾ ! (ਹਾਉਕਾ ਭਰ ਕੇ) ਨਾ ਵੇ ਵੀਰਾ ! ਸਾਡੇ ਕੋਲ ਹੈ ਹੀ ਕੀ ? ਜਾਣ ਦੇ ਸਾਨੂੰ ਗੁਰੂ ਤੇਰਾ ਭਲਾ ਕਰੇ ਸਾਨੂੰ ਜਾਣ ਦੇ ।'

ਜੀਊਣਾ—ਮਾਈ ! ਮੈਂ ਲੁਟਦਾ ਨਹੀਂ, ਡਰੋ ਨਾ ਪਰ ਦਸੋ ਖਾਂ ਉਹ ਕਿਹੜੀ ਬੀਬੀ ਹੈ ? ਜਿਹੜੀ ਆਖਦੀ ਸੀ 'ਤਦੀਰਾ ਵਾਰ ਕੇ ਸਿਟ ਦੇਊਂ ।'

'ਲੁਟਦਾ ਨਹੀਂ' ਸੁਣਕੇ ਜਨਾਨੀਆਂ ਨੂੰ ਕੁਝ ਕੁ ਧੀਰਜ ਹੋਈ ਤੇ 'ਤਦੀਰਾ ਵਾਰ ਕੇ ਸਿਟ ਦੇਊਂ' ਸੁਣਕੇ ਕੁਛਕੁ ਹਾਸਾ ਭੀ ਦਿਲੀਂ ਉਠਿਆ । ਪਰ ਸਹਿਮ ਤੇ ਹਾਸੇ ਦਾ ਕੀ ਮੇਲ ?

ਇਕ ਬੀਖੀ ਨੇ ਅਗੇ ਹੋ ਕੇ ਕਿਹਾ 'ਵੀਰਾ ! ਮੈਂ ਕਹਿੰਦੀ ਸਾਂ ।'

ਜੀਊਣਾ—'ਲੈ ਫੇਰ ਹੁਣ ਵਾਰ ਕੇ ਸਿਟ' ਮੈਂ ਹੀ ਜੀਊਣਾ ਹਾਂ ।'

ਉਸ ਗਭਰੇਟ ਜਨਾਨੀ ਦਾ ਦਿਲ ਉਛਲ ਆਇਆ । ਮਨ ਖੁਸ਼ ਹੋ ਗਿਆ ਤੇ ਚਿਹਰੇ ਤੇ ਖੇੜਾ ਨਚਣ ਲਗ ਪਿਆ । ਉਸ ਨੇ ਤੁਰਤ ਗਲੋਂ ਤਦੀਰਾ ਲਾਹ ਕੇ ਜੀਊਣੇ ਦੇ ਸਿਰ ਉਪਰ ਦੀ ਵਾਰ ਕੇ ਵਗਾਹ ਮਾਰਦੀ ਨੇ ਆਖਿਆ 'ਲੈ ਵੇ ਵੀਰਾ ! ਤੇਰੇ ਜਿਹੇ ਸੂਰਮੇ ਦੇ ਸਿਰ ਉਪਰੋਂ ਇਕ ਤਦੀਰਾ ਕੀ ? ਜਾਨਾ ਵਾਰ ਦੇਈਏ । ਧੰਨ ਹੈ ਤੇਰੀ ਮਾਂ, ਜਿਨ ਤੂੰ ਜਣਿਆ । ਤੇਰਾ

ਨਾਉਂ ਹੀ ਸੁਣਦੀਆਂ ਸਾਂ ਅਜ ਅੱਖੀ ਭੀ ਦੇਖ ਲਿਆ।'

ਖੁਸ਼ੀ ਨਾਲ ਜੀਉਣੇ ਦੀਆਂ ਬਰਾਛਾਂ ਖੁਲ੍ਹ ਗਈਆਂ ਤੇ ਉਸ ਨੇ ਅਨੰਦ ਮਗਨ ਹੋਕੇ ਪੁਛਿਆ:-

'ਬੀਬੀ ਭਾਈ! ਤੇਰਾ ਨਾਉਂ ਕੀ ਹੈ?

'ਮੇਰਾ ਨਾਉਂ ਹੈ ਵੀਰਾ 'ਨ੍ਹਾਮੋ' (ਹਰਨਾਮੋ) ਉਸ ਨੇ ਕਿਹਾ।

ਜੀਉਣਾ—'ਲੈ ਬੀਬੀ! ਤੂੰ ਅਜ ਤੋਂ ਮੇਰੀ ਭੈਣ ਹੋਈ। ਧਰਮ ਦੀ ਭੈਣ।'

ਆਹ ਲੈ ਸ਼ਗਨ ਵਜੋਂ ਤਿਲ ਫੁਲ ਭੇਟਾ, ਤੇ ਆਹ ਹੈ ਤੇਰੇ ਨਾਲ ਦੀਆਂ ਸਹੇਲੀਆਂ ਲਈ।'

ਇਹ ਆਖਿ ਜੀਉਣੇ ਨੇ ਦੋ ਤੋੜੇ ਰੁਪਿਆਂ ਦੇ ਭੇਟ ਕੀਤੇ।

ਤਿੰਨ ਸੌ ਰੁਪਿਆ ਹਰਨਾਮ ਕੌਰ ਨੂੰ ਤੇ ਦੋ ਸੌ ਰੁਪਿਆ ਦੂਜੀਆਂ ਜ਼ਨਾਨੀਆਂ ਨੇ ਵੰਡ ਲਿਆ।

'ਬੀਬੀ ਨ੍ਹਾਮੋ।–ਜੀਉਣੇ ਨੇ ਕਿਹਾ—'ਅਜ ਤੋਂ ਤੂੰ ਮੈਨੂੰ ਆਪਣਾ ਭਰਾ ਸਮਝੀਂ, ਤੇ ਕਿਸੇ ਭੀ ਦੁਖ ਸੁਖ ਵੇਲੇ ਮੈਨੂੰ ਯਾਦ ਕਰੀਂ। ਜਦ ਤਕ ਮੈਂ ਜੀਉਂਦਾ ਹਾਂ, ਜਦ ਤਕ ਜੀਉਣੇ ਦੇ ਦਮ ਵਿਚ ਦਮ ਹੈ। ਮੈਂ ਜ਼ਰੂਰ ਤੇਰੀ ਮਦਦ ਲਈ ਪੁਜਾਂਗਾ।'

ਜਿਉਣ ਆਸ਼ਾ ਮਰਨ ਨਿਰਾਸਾ ਹੈ
ਗ਼ਮ ਫਿਕਰ ਰੋਣ, ਖੁਸ਼ੀ ਹਾਸਾ ਹੈ।
ਢਾਹ ਰਿਹਾ ਕੋਈ ਢਹਿ ਰਿਹਾਏ 'ਦੁਖੀ'।
ਜ਼ਿੰਦਗੀ ਇਕ ਅਜਬ ਤਮਾਸ਼ਾ ਹੈ।

# ਕੁੜੀ ਤੋਂ ਹਾਰ

ਮਾਘ ਮਹੀਨੇ ਦਾ ਅਖੀਰ, ਅਨ੍ਹੇਰੇ ਪਖ ਦਾ ਪਿਛਲਾ ਅੰਧ ਜਾ ਰਿਹਾ ਹੈ। ਚੰਨ ਭਾਵੇਂ ਅਧ-ਮੋਇਆ ਜਿਹਾ ਉਦੈ ਹੋ ਚੁਕਾ ਹੈ ਪਰ ਤਿਤਰ ਖੰਬੀ ਰਾਤ ਵਿਚ, ਕਿਕਰਾਂ ਵਿਚਦੀ ਛਣ ਛਣ ਔਣ ਵਾਲੀ ਧੁਪ ਵਾਂਗ ਚਾਂਦਨੀ ਭੀ ਕੋਈ ਸੁਆਦਲੀ ਨਹੀਂ। ਕਿਤੇ ਕਿਤੇ ਬਦਲੀਆਂ ਦੀ ਮਾਰ ਹੇਠ ਔਣ ਕਰਕੇ ਅਨ੍ਹੇਰ ਘੁਪ ਹੀ ਹੋ ਜਾਂਦਾ ਹੈ। ਪਰ ਆਸ਼ਕਾਂ ਤੇ ਬਹਾਦਰਾਂ ਨੂੰ ਕੀ? ਇਹ ਆਪਣੀ ਧੁਨ ਦੇ ਪਕੇ, ਬੇ-ਪਰਵਾਹ ਆਪਣੇ ਰਾਹ ਤੁਰੀ ਹੀ ਜਾਂਦੇ ਹਨ।

ਰਾਤ ਅਜੇ ਅਧੀ ਨਹੀਂ ਹੋਈ ਪਰ ਅਧ ਦੂਰ ਭੀ ਨਹੀਂ। ਵਿਚਾਰਾ ਚੰਨ ਹੁਣ ਇਕ ਪਹਾੜ ਜੇਡੇ ਬੱਦਲ ਦੇ ਹੇਠਾਂ ਆਕੇ ਆਪਣੀ ਹੋਂਦ ਹੀ ਮਾਨੋ ਗੁਆ ਬੈਠਾ ਹੈ। ਤਾਰੇ ਭੀ ਅਜ ਕੁਛ ਸੁਆਦਲੇ ਨਹੀਂ। ਬਦਲੀਆਂ ਭੀ ਉਠ ਰਹੀਆਂ ਹਨ ਤੇ ਇਕ ਪਾਸੇ ਦੂਰ ਪਿਛੇ ਵਲ ਕਿਤੇ ਕਿਤੇ ਬਦਲ ਲਿਸ਼ਕ ਬੀ ਮਾਰ ਜਾਂਦਾ ਹੈ। ਸਰਦਾਰ ਨਿਹਾਲ ਸਿੰਘ ਦੇ ਝੋਲੇ ਗਲ ਵਿਚ ਪਾਈ ਬੰਦੂਕ ਮੋਢੇ ਤੇ ਰਖੀ ਗੁਲਾਬੀ ਜਿਹੇ ਨਸ਼ੇ ਦੀ ਲੋਰ ਵਿਚ ਰਵਾ ਰਵੀਂ ਤੁਰਿਆ ਜਾ ਰਿਹਾ ਹੈ। ਸਿਰ ਤੋਂ ਪੈਰਾਂ ਤਕ ਪਕੀ ਵਰਦੀ, ਖਾਕੀ ਪੱਕਾ ਸ਼ਿਕਾਰੀ ਕੋਟ, ਬ੍ਰਿਜਸ, ਤੇ ਪੈਰੀਂ ਵਾਹਵਾ ਬਰਾਉਨ ਬੂਟ ਪਾਈ ਇਉਂ ਤੁਰਿਆ ਜਾ ਰਿਹਾ ਹੈ ਜਿਵੇਂ ਕਿਸੇ ਮੁਹਿੰਮ ਉਪਰ ਜਾ ਰਿਹਾ ਹੋਵੇ। ਪਿਆ-ਰਿਆਂ ਸਜਣਾਂ ਦੀ ਮੁਲਾਕਾਤ ਦਾ ਚਾਉ ਭੀ ਤਾਂ ਇਕ ਕਿਸਮ ਦੀ ਮੁਹਿੰਮ ਹੀ ਹੈ ਨਾ? ਭਾਵੇਂ ਕਿਤੇ ਕਿਤੇ ਬਿਜਲੀ ਦਾ ਮਾਮੂਲੀ ਜਿਹਾ ਝਲਕਾਰਾ ਰਾਹ ਦਿਖਾ ਜਾਂਦਾ, ਪਰ ਆਮ ਤੌਰ ਤੇ ਜੰਗਲ ਦੀ ਚੁਪ, ਦਰਖਤਾਂ ਦਾ ਦੈਤਾਂ ਦੀ ਸ਼ਕਲ ਧਾਰੀ ਖੜੇ ਹੋਣਾ। ਝਾੜੀਆਂ ਦਾ ਮੋਰਚੇ ਬੰਨ੍ਹੀ ਬੈਠਣਾ

ਭਿਆਨਕ ਸੀ। ਇਕ ਤਾਂ ਉਂਜ ਠੰਢ, ਉਪਰੋਂ ਹਵਾ ਦਾ ਰੁਮਕਨਾ ੇ ਜ਼ਰਾ ਤੇਜ਼ੀ ਨਾਲ ਰੁਮਕਣਾ ਸਰਦੀ ਨੂੰ ਜੋਬਨ ਦੇ ਰਿਹਾ ਸੀ। ਦਰਖਤਾਂ ਦੀ 'ਸ਼ਾਂ ਸ਼ਾਂ' ਵਿਚ ਟਟੀਹਰੀ ਦਾ ਹਟ ਪਰਾਂ ਹਟ' ਬੋਲਣਾ, ਕਿਤੇ ਕਿਤੇ ਉੱਲੂ ਦੀ 'ਹੂਕ' ਤੇ ਬੁਗਲਾਂ ਦੀ 'ਹਿਨਹਿਨਾਹਟ', ਰਾਤ ਰਾਣੀ ਦੀ ਭਿਆਨਕਤਾ ਨੂੰ ਦੋ ਬਾਲਾ ਕਰ ਰਹੇ ਸਨ। ਗਿਦੜਾਂ ਦੀ 'ਹੁਆਂ ਹੁਆਂ' ਤੇ ਗਿਦੜੀ ਦੀ 'ਟਿਉ ਟਿਉ ਟਿਉ' ਤਕੜੇ ਦਿਲਾਂ ਨੂੰ ਭੀ ਦਹਲਿਾ ਰਹੀ ਸੀ. ਸਹੇ, ਨਿਉਲੇ ਬਿਲੀ, ਸ਼ੇਰਾਂ, ਅਤੇ ਸੱਪਾਂ ਦਾ 'ਸ਼ੂ ਸ਼ੂ' ਕਰਦਿਆਂ ਕੋਲ ਦੀ ਲੰਘਣਾ, ਤੇ ਬਲਦੇ ਦੀਵਿਆਂ ਵਰਗੀਆਂ ਜੰਗਲੀ ਜਾਨਵਰਾਂ ਦੀ ਅੱਖਾਂ ਵੇਖ ਵੇਖ ਇਨ੍ਹਾਂ ਭਿਆਨਕ ਜੰਗਲਾਂ ਵਿਚ, ਚੋਰ ਸ਼ਿਕਾਰੀ ਤੇ ਸੂਰਮਿਆਂ ਨੂੰ ਹੀ ਭਾਵੇਂ ਖੁਸ਼ੀ ਹੋਵੇ, ਨਹੀਂ ਤਾਂ ਇਸ ਭਿਆਨਕਤਾ ਦੇ ਸਾਗਰ ਨੂੰ ਚੀਰਨ ਦਾ ਕਿਸ ਨੂੰ ਹੌਸਲਾ ਪੈਂਦਾ ਹੈ?

ਅੰਬਾਲੇ ਛਾਉਣੀ ਦੇ ਲਾਗ ਵਾਰ ਇਸ ਸੰਘਣੀ ਰਖ ਵਿਚ ਸਾਡੇ ਸੂਰਮੇ ਸ਼ੇਰ ਦਿਲ ਹੌਲਦਾਰ ਨਿਹਾਲ ਸਿੰਘ ਗੁਲਾਬੀ ਜਿਹੇ ਨਸ਼ੇ ਦੀ ਲੋਰ ਵਿਚ ਰਵਾ ਰਵੀਂ ਚਲੇ ਜਾ ਰਹੇ ਹਨ। ਬਤੀ ਨੰਬਰ ਪਾਨੀਅਰ ਪਲਟਨ ਨੂੰ ਏਥੇ ਆਇਆਂ ਅਜੇ ਥੋੜੇ ਹੀ ਦਿਨ ਹੋਏ ਹਨ। ਸਰਦਾਰ ਨਿਹਾਲ ਸਿੰਘ ਜੀ ਇਸੇ ਪਲਟਣ ਦੇ ਹੋਣਹਾਰ, ਸੂਰਮੇ, ਨਿਧੜਕ, ਤੇ ਬੇ-ਪਰਵਾਹ ਜੁਆਨ ਹਨ। ਕੱਦ ਭਾਵੇਂ ਮਧਰਾ ਹੈ, ਬਹੁਤ ਮਧਰਾ ਭੀ ਨਹੀਂ ਪਰ ਸੋਹਣਾ ਭਰਾਵਾਂ ਕਸਰਤੀ ਹੈ। ਘੁਲਣ ਤੇ ਕਸਰਤ ਕਰਨ ਕਰਕੇ ਅਤੇ ਸੁਹਣੀ ਖੁਰਾਕ ਦਾ ਆਦੀ ਹੋਣ ਕਰਕੇ ਸਰੀਰ ਡਾਢਾ ਗੁੰਦਵਾਂ ਬਣ ਗਿਆ ਹੈ! ਆਪ ਹਠੀਲੇ ਅਣਖੀਲੇ ਗੁਸੈਲੇ ਅਤੇ ਨਿਡਰ ਬੇਪਰਵਾਹ ਹੋਣ ਕਰਕੇ ਹੀ ਕਈ ਵਾਰ ਜਮਾਂਦਾਰੀ ਅਤੇ ਸਰਦਾਰੀ ਦੇ ਰੈਂਕ ਤੋਂ ਟੁਟ ਟੁਟ ਕੇ ਹੌਲਦਾਰੀ ਤੇ ਹੀ ਖੜੇ ਹਨ। ਲੋਹੇ ਲਕੜੀ ਦੇ ਕਾਰਖਾਨੇ ਦੇ ਇਨਚਾਰਜ, ਬੰਦੂਕ-ਸਾਜ਼ੀ ੇ ਮਾਹਰ ਅਤੇ ਅਸਲਹ ਖਾਨੇ (ਗੋਲੀ ਬਰੂਦ ਦੇ) ਦੇ ਇੰਨਚਾਰਜ ਹਨ। ਆਪ ਸੋਹਣੇ ਇੰਜੀਨੀਅਰ ਹਨ। ਇੰਜੀਨੀਅਰ ਹੋਣ ਕਰਕੇ ਹੀ ਤਾਂ ਪਲ-ਟਣ ਵਿਚ ਟਿਕੇ ਹੋਏ ਹਨ ਨਹੀਂ ਤਾਂ ਅਜਿਹੇ ਅਣਖੀਲੇ, ਹਠੀਲੇ, ਗੁਸੈਲੇ

ਤੇ ਬਹਾਦਰ ਜਵਾਨ ਨੂੰ ਪਲਟਣ ਵਿਚ ਕੌਣ ਰਹਿਣ ਦੇਂਦਾ ਹੈ। ਅੰਨ੍ਹੇਰੇ ਰਾਜ ਵਿਚ ਅਜਿਹੇ ਬੰਦਿਆਂ ਲਈ ਜੇਹਲ ਖਾਨੇ ਦੀ ਹਵਾ ਹੀ ਮਾਫਿਕ ਆ ਸਕਦੀ ਹੈ।

ਅਜਿਹੀ ਸੂਕਦੀ ਕਾਲੀ ਬੱਦਲਾਂ ਦੀ ਰਾਤ ਵਿਚ ਸਰਦਾਰ ਨਿਹਾਲ ਸਿੰਘ ਜੀ ਰਵਾਂ ਰਵੀਂ ਜਾ ਰਹੇ ਹਨ। ਸੰਘਣੀ ਰਖ ਦੇ ਵਿਚਕਾਰ ਹੁਣ ਇਕ ਸਾਫ ਜਿਹੀ ਜਗ੍ਹਾ ਵਿਚ ਦੂਰੋਂ ਬਿਜਲੀ ਦੀ ਲਿਸ਼ਕ ਨਾਲ ਤੰਬੂ ਦਿਸੇ। ਸਰਦਾਰ ਹੁਰੀਂ ਖੰਘੂਰੇ ਤੇ ਦਸੇ ਹੋਏ ਨਸ਼ਾਨ ਵਲ ਨੂੰ ਵਧੇ ਹੀ ਸਨ ਕਿ ਅਗੋਂ ਦਰਖਤ ਦੀ ਛਾਵੇਂ ਖੜੇ, ਨਾ ਦਿਸ ਰਹੇ ਸੰਤਰੀ ਨੇ ਟੋਕਿਆ। 'ਕੌਣ ? ਠਹਿਰ !' ਨਿਹਾਲ ਸਿੰਘ ਖੜੋ ਗਿਆ ਤੇ ਤੁਰਤ ਉਤਰ ਦਿਤਾ 'ਮਿਤ੍ਰ'

ਸੰਤਰੀ 'ਕੀ' ? (ਕੋਡਵਰਡ) ਸਰਦਾਰ - 'ਸ਼ੇਰ'। ਸੰਤਰੀ...ਆ ਜਾਓ'

ਹੁਣ ਸਰਦਾਰ ਨਿਹਾਲ ਸਿੰਘ ਸੰਤਰੀ ਦੇ ਕੋਲ ਆਇਆ। ਫਤੇ ਫਤੂਹੀ ਹੋਈ ਇਕ ਦੂਜੇ ਨੂੰ ਪਛਾਣ ਗਏ। ਸਰਦਾਰ ਨਿਹਾਲ ਸਿੰਘ ਨੇ ਸੰਤਰੀ ਨੂੰ ਪੁਛਿਆ 'ਆਪ ਕਿਧਰ ਹਨ ?' ਕਿਸ਼ਨ ਸਿੰਘ (ਸੰਤਰੀ) ਨੇ ਉਂਗਲੀ ਦਾ ਇਸ਼ਾਰਾ ਕਰਕੈ ਦਸਦੇ ਹੋਇਆਂ ਕਿਹਾ।

'ਔਹ ਅਗੇ ਜਾ ਕੇ ਉਸ ਸੰਘਣੇ ਨਿੰਮ ਦੇ ਦਰਖਤ ਹੇਠ ਬੈਠ ਰਿਹਾ ਹੈ।' ਇਨੇ ਨੂੰ ਇਕ ਹੋਰ ਆਦਮੀ ਆਇਆ, ਜਿਹੜਾ ਹੌਲਦਾਰ ਦੇ ਨਾਲ ਹੋ ਗਿਆ। ਥੋੜੀ ਦੂਰ ਜਾ ਕੈ ਹੌਲਦਾਰ ਖੜਾ ਹੋ ਗਿਆ ਤੇ ਉਸ ਨਾਲ ਦੇ ਸਾਥੀ ਨੇ ਜਾ ਕੈ ਸਰਦਾਰ ਨੂੰ ਖਬਰ ਕੀਤੀ ਆਵਾਜ਼ ਆਈ 'ਆ ਜਾਓ' ਓਪਰਾ ਵੇਖ ਕੈ ਕੋਲ ਬੈਠੀ ਘੋੜੀ ਹਿਣਕੀ, ਪਲੋ ਪਲੀ ਵਿਚ ਦੋਵੇਂ ਮਿਤਰ ਇਕਠੇ ਹੋ ਗਏ।

ਹੁਣ ਚੰਨ ਭੀ ਬਦਲੀ ਵਿਚੋਂ ਸਾਫ ਹੋ ਚੁਕਾ ਸੀ। ਤੇ ਰਾਤ ਭੀ ਕੁਝ ਕੁਝ ਨਿਖਰ ਕੈ ਸਾਫ ਹੋ ਗਈ ਸੀ। ਚੰਨ ਦੀ ਚਾਨਣੀ ਆਪਣਾ ਆਪ ਜਣਾ ਰਹੀ ਸੀ ਤੇ ਦੋਵੇਂ ਸਜਣ ਹੁਣ ਪਿਆਰ ਨਾਲ ਜਫੀ ਪਾ ਕੈ ਮਿਲੇ ਤੇ ਬੈਠ ਗਏ। ਰਾਜ਼ੀ ਖੁਸ਼ੀ ਦੀ ਮੁਲਾਕਾਤ ਪਿਛੋਂ ਇਉਂ ਗਲਬਾਤ ਸ਼ੁਰੂ ਹੋਈ:-

ਹੌਲਦਾਰ:-ਸੁਣਾ ਭਈ ਦੋਸਤਾ ਕੀ ਹਾਲ ਹੈ ?

ਜੀਉਣ:–ਰਾਜ਼ੀ ਖੁਸ਼ੀ ਅਨੰਦ ਪ੍ਰਸੰਨ ।
ਹੌਲਦਾਰ:–(ਚਿਹਰੇ ਵਲ ਵੇਖ ਕੇ) ਨਹੀਂ ਭਈ! ਤੂੰ ਤਾਂ ਅਜ ਕੁਛ ਉਦਾਸ ਜਾਪਦਾ ਹੈਂ । ਕੀ ਗਲ ਹੈ ?
ਜੀਉਣ–ਨਹੀ ਕੋਈ ਗਲ ਨਹੀਂ, ਕੁਝ ਨਹੀਂ ।
ਹੌਲਦਾਰ:–ਨਹੀਂ ! ਜ਼ਰੂਰ ਕੋਈ ਗਲ ਹੈ । ਤੇਰਾ ਚਿਹਰਾ ਉਦਾਸ ਹੈ ।
ਜਿਉਣ:–ਨਹੀਂ ਕੋਈ ਗਲ ਨਹੀਂ, ਕੇਵਲ ਤੁਹਾਡੇ ਮਿਲਨ ਦੀ ਤਾਂਘ ਸੀ । ਦੇਖ ਕਿਨਾ ਚਿਰ ਹੋ ਗਿਆ ਹੈ ਸਾਨੂੰ ਮਿਲਿਆ ?
ਹੌਲਦਾਰ:–ਜੀਉਣਿਆ ਮਿਤਰਾ ! ਮੈਨੂੰ ਤਾਂ ਜਦ 'ਸ਼ੇਰੇ' ਨੇ ਤੇਰੇ ਆਣ ਦੀ ਖਬਰ ਦਸੀ ਸਚ ਜਾਣੀ ਚੰਦ ਚੜ੍ਹ ਗਿਆ । ਜੀਓ ਆਪਿਓਂ ਬਾਹਰ ਹੋ ਗਿਆ । ਖੁਸ਼ੀਆਂ ਦਾ ਸਮੁੰਦਰ ਠਾਠਾਂ ਮਾਰਨ ਲਗ ਪਿਆ ਤੇ ਇਹ ਹੀ ਜੀਉ ਕਰੇ ਕਦ ਗਿਣਤੀ ਹੋਵੇ ਤੇ ਕਦ ਮੈਂ ਤੁਰਾਂ । ਦਿਨ ਹੀ ਨਾ ਮੁਕਣ ਵਿਚ ਆਵੇ । (ਇਕ ਝੋਲੇ ਵਿਚੋਂ ਨਸ਼ੇ ਦੀਆਂ ਬੋਤਲਾਂ ਕਢ ਕੇ ਰਖਦੇ ਹੋਇਆਂ) ।
'ਲੈ ਭਈ ! ਇਹੋ ਹੈ ਤੇਰੀ ਨਜ਼ਰ' ਤੇ ਦੂਜਾ ਝੋਲਾ ਬੰਦੂਕ ਦੀਆਂ ਗੋਲੀਆਂ ਦਾ ਫੜਾਕੇ 'ਇਹ ਹੈ ਤੇਰਾ ਸੁਨੇਹਾ'
ਜੀਉਣਾ–(ਗੋਲੀਆਂ ਦਾ ਝੋਲਾ ਫੜਦਾ ਹੋਇਆ) ਹੁਣ ਤਾਂ ਖਾਲੀ ਹੀ ਹੋ ਚੁਕੇ ਸਾਂ । ਤਦੇ ਹੀ ਤਾਂ ਉਚੇਚਾ ਸ਼ੇਰੇ ਨੂੰ ਤੁਹਾਡੀ ਵਲ ਭੇਜਿਆ ਸੀ । ਨਾਲੇ ਸਾਨੂੰ ਪਤਾ ਭੀ ਤਾਂ ਪਰਸੋਂ ਹੀ ਲਗਾ ਸੀ ਕਿ ਤੁਹਾਡੀ ਪਲਟਨ ਜਿਹਲਮੋਂ ਏਥੇ ਆ ਗਈ ਹੈ ।
ਹੌਲਦਾਰ:–ਮੇਰਾ ਭੀ ਦਿਲ ਬਹੁਤ ਹੀ ਮਿਲਣ ਨੂੰ ਕਰਦਾ ਸੀ । ਕਿੰਨਾ ਹੀ ਚਿਰ ਹੋ ਗਿਆ ਹੈ ਮਿਲਿਆਂ । ਹੁਣ ਗਲ ਬਾਤ ਜ਼ਰਾ ਹੋਰ ਸੁਆਦਲੀ ਹੋ ਗਈ ਤੇ ਵਿਚੋਂ ਹੀ ਗਲ ਟੋਕ ਕੇ ਹੌਲਦਾਰ ਨੇ ਕਿਹਾ ।
'ਭਈ ਜੀਉਣਿਆਂ ਮੈਨੂੰ ਤਾਂ ਤੂੰ ਜ਼ਰੂਰ ਉਦਾਸ ਜਾਪਦਾ ਹੈਂ ! ਕੀ ਗਲ ਹੈ ?
ਜਿਉਣ:–ਕੀ ਦੱਸਾਂ ਸੱਜਣਾ ! ਗਲ ਦਸਣ ਵਾਲੀ ਭੀ ਨਹੀਂ, ਤੇ ਤੇਰੇ ਪਾਸੋਂ

ਲੁਕਾ ਭੀ ਨਹੀਂ ਹੁੰਦਾ, 'ਕਲ ਮੈਂ ਇਕ ਕੁੜੀ ਪਾਸੋਂ ਹਾਰ ਖਾ ਕੇ ਆਇਆ ਹਾਂ।'

ਹੌਲਦਾਰ:–(ਹੈਰਾਨੀ ਨਾਲ) ਕੁੜੀ ਪਾਸੋਂ ਹਾਰ ?

ਜਿ:–ਹਾਂ ! ਕੁੜੀ ਪਾਸੋਂ ਹਾਰ ਖਾਧੀ ਹੈ।

ਹੌਲ:–ਉਹ ਕਿਵੇਂ ? ਸਾਰੀ ਗਲ ਸੁਣਾ।

ਜਿ:–ਇਕ ਇਕ ਹੋਰ ਪੈਗ ਪਾ ਕੇ ਦੋਹਾਂ ਨੇ ਪੀਤਾ ਤੇ ਜਿਉਣੇ ਨੇ ਇਉਂ ਗਲ ਸੁਣਾਣੀ ਸ਼ੁਰੂ ਕਰ ਦਿਤੀ:–

ਨਿਹਾਲ ਸਿੰਘਾ ! ਦੋਸਤਾ ! ਕੀ ਦੱਸਾਂ ਜਿਸ ਦਿਨ ਦਾ ਇਕ ਕੰਮ (ਧਾੜੇ ਤੇ ਡਾਕਿਆਂ ਵਿਚ) ਪਿਆ ਹਾਂ, ਕਿਸੇ ਵਡੇ ਤੋਂ ਵਡੇ ਦੀ ਈਨ ਨਹੀਂ ਸੀ ਮੰਨੀ। ਕਿਸੇ ਵਡੇ ਤੋਂ ਵਡੇ ਦੀ ਪਰਵਾਹ ਨਹੀਂ ਸੀ ਕੀਤੀ। ਡੋਗਰ ਵਰਗੇ ਸੂਰ ਨੂੰ ਭੀ ਵੰਗਾਰ ਕੇ ਮਾਰਿਆ ਸੀ। ਪਰ ਮਿਤਰਾ ! ਕੀ ਦਸਾਂ ? ਜਿਹੜੀ ਮੇਰੇ ਨਾਲ ਕਲ ਗੁਜ਼ਰੀ।

ਨਿਹਾਲ ਸਿੰਘ ਨੇ ਹੁੰਘਾਰਾ ਭਰਦੇ ਨੇ ਕਿਹਾ, 'ਹਾਂ।' ਫੇਰ ਗਲ ਕੀ ਹੋਈ ?

ਗਲ ਕੀ ਹੋਈ ਹੈ ? ਜੀਉਣੇ ਨੇ ਲੋਰ ਵਿਚ ਆ ਕੇ ਕਿਹਾ–

ਮੈਂ ਪਟਿਆਲੇ ਦੇ ਕੋਲਵਾਰ ਵਡੀ ਸ਼ਾਹੀ ਰਖ ਵਿਚ ਡੇਰੇ ਲਾਈ ਬੈਠਾ ਸਾਂ, ਭਾਵੇਂ ਮੇਰੇ ਚਿਤ ਚੇਤੇ ਭੀ ਨਾ ਸੀ, ਪਟਿਆਲੇ ਦੇ ਦੋ ਸਰਦਾਰ ਮਿਲਣ ਆਏ ਹੋਏ ਸਨ। ਬਕਰਾ ਝਟਕਿਆ, ਮਹਾਂ-ਪਰਸ਼ਾਦ ਧਰਿਆ ਹੋਇਆ ਸੀ। ਸੂਰਜ ਅਜੇ ਖੜਾ ਹੀ ਸੀ। ਮੈਂ ਸੁਭਾਵਕ ਹੀ ਜੰਗਲ ਪਾਣੀ ਹੋਣ ਲਈ ਕੈਂਪ ਤੋਂ ਦੂਰ ਰਾਹ ਵਲ ਨੂੰ ਨਿਕਲ ਤੁਰਿਆ। ਦਾਤਣ ਤੋੜ ਕੇ ਮੈਂ ਐਵੇਂ ਹੀ ਮੂੰਹ ਵਿਚ ਕਰਨ ਲਗ ਪਿਆ ਤੇ ਟਹਲ ਹੀ ਰਿਹਾ ਸਾਂ, ਕਿ ਝੱਕਾਂ ਦੇ ਵਿਚ ਦੀ ਮੈਨੂੰ ਇਕ ਡੋਲਾ ਚੁਕੀ ਜਾਂਦੇ ਕਹਾਰ ਦਿਸੇ। ਮੈਂ ਸੁਭਾਵਕ ਹੀ ਘੇਰ ਲਏ ਤੇ ਆਪੇ ਹੀ ਸ਼ਿਕਾਰ ਘਰ ਆ ਗਿਆ ਜਾਣਕੇ। 'ਰਖੋ ਡੋਲਾ' ਕਿਹਾ। ਕਹਾਰਾਂ ਨੇ ਡੋਲਾ ਰਖ ਦਿਤਾ। ਉਸ ਵਿਚ ਇਕ ਗੋਰੀ ਨਿਛੋਹ, ਕੋਈ ਵੀਹਾਂ ਕੁ ਵਰ੍ਹਿਆਂ ਦੀ ਮੁਟਿਆਰ ਗਹਿਣਿਆਂ ਨਾਲ ਭਰੀ

ਹੋਈ ਨਿਡਰ ਬੈਠੀ ਸੀ। ਕਹਾਰ ਤਾਂ ਡੋਲਾ ਛਡ ਕੇ ਪਰ੍ਹਾਂ ਹੋ ਖੜੋਤੇ ਪਰ ਉਹ ਮੁਟਿਆਰ ਮੇਰੀ ਵਲ ਦੀਦੇ ਪਾੜ ਪਾੜ ਦੇਖਣ ਲਗ ਪਈ, ਮੈਂ ਸੁਭਾਵਕ ਹੀ ਰੋਅਬ ਭਰੀ ਆਵਾਜ਼ ਵਿਚ ਕਿਹਾ 'ਲਾਹਦੇ ਕੁੜੇ ਸਾਰੇ ਗਹਿਣੇ', ਉਹ ਕੁੜੀ-ਨਿਹਾਲ ਸਿੰਘਾ! ਸ਼ੇਰਨੀ ਵਾਂਗ ਬੇ ਖੌਫ ਮੇਰੇ ਮੂੰਹ ਵਲ ਵੇਖਣ ਲਗੀ। ਉਸ ਦੇ ਚਿਹਰੇ ਤੇ ਡਰ ਦਾ ਨਸ਼ਾਨ ਨਾ ਸੀ। ਉਸ ਦੀ ਨਿਡਰਤਾ ਨੇ, ਉਸ ਦੇ ਲੱਸ ਲੱਸ ਕਰਦੇ ਰੂਪ ਨੂੰ ਚਾਰ ਚੰਦ ਲਾਏ ਹੋਏ ਸਨ। ਬੇਖੌਫ ਸ਼ੇਰਨੀ ਵਾਂਗ ਉਹ ਮੇਰੀ ਵਲ ਦੇਖਦੀ ਹੀ ਗਈ। ਉਸ ਦੀ ਤੱਕਣੀ ਨੇ ਮੇਰੇ ਉਤੇ ਅਸਰ ਕੀਤਾ, ਮੈਂ ਫੇਰ ਕਿਹਾ

ਕੁੜੇ! ਤੈਂ ਸੁਣਿਆਂ ਨਹੀਂ? ਲਾਹਦੇ ਸਾਰੇ ਗਹਿਣੇ। ਨਹੀਂ ਤਾਂ ਜਾਨੋਂ ਮਾਰ ਦੇਂਊ।

ਉਸ ਨਿਡਰ ਕੁੜੀ ਨੇ ਫੇਰ ਭੀ ਕੁਛ ਖੌਫ ਨਹੀਂ ਖਾਧਾ, ਝਵੀਂ ਨਹੀਂ, ਕੰਬਣਾ ਤਾਂ ਭਲਾ ਕੀ ਸੀ? ਰੋਅਬ ਤੇ ਗੁਸੇ ਮਿਲਵੀਂ ਨਜ਼ਰ ਨਾਲ ਮੇਰੀ ਵਲ ਤਕਦੀ ਸੁਭਾਵਕ ਬੋਲੀ-'ਬੜਾ ਔਖਾ ਹੁੰਨਾ' ਤੇ ਬਾਹਾਂ ਦੀਆਂ ਚਾਦੀ ਦੀਆਂ ਚੂੜੀਆਂ ਲਾਹੁਣ ਲਗੀ। ਪਰ ਉਹ ਭੀ ਬੜੀ ਬੇ-ਖੌਫੀ ਨਾਲ, ਹੌਲੀ ਹੌਲੀ ਉਸ ਦੀ ਨਜ਼ਰ ਮੇਰੀ ਵਲ ਹੀ ਸੀ ਤੇ ਸੀ ਭੀ ਨਿਡਰਤਾ ਤੇ ਨਫਰਤ, ਰੋਅਬ ਭਰੀ।

'ਸੁਣਦੀ ਹੈ ਕਿ ਨਹੀਂ, ਜਲਦੀ ਕਰ।

ਮੈਂ ਫੇਰ ਜ਼ਰਾ ਕੜਕ ਕੇ ਕਿਹਾ-'ਲੌਹਨੀ ਆਂ ਨਾ, ਐਨਾ ਔਖਾ ਕਿਉਂ ਹੁੰਨਾ? ਬਹੁਤ ਕਾਹਲਾ ਆ ਗਿਆ!'

'ਨਿਹਾਲ ਸਿੰਘਾ! ਭਾਵੇਂ ਮੈਨੂੰ ਗੁਸਾ ਭੀ ਉਠਦਾ ਸੀ ਪਰ ਉਸ ਨਿਧੜਕ ਕੁੜੀ ਦੇ ਰੂਪ ਰੋਅਬ ਤੇ ਨਿਡਰਤਾ ਨੇ ਮੇਰੇ ਪੈਰਾਂ ਹੇਠੋਂ ਮਿਟੀ ਕਢ ਦਿਤੀ। ਪਤਾ ਨਹੀਂ ਕਿਉਂ? ਮੇਰਾ ਦਿਲ ਧੜਕਣ ਲਗ ਪਿਆ, ਕਾਲਜੇ ਵਿਚ ਹੌਲ ਉਠਣ ਲਗ ਪਏ। ਦਿਲ ਵਿਚ ਉਤਰਦੀਆਂ ਚੜ੍ਹਦੀਆਂ ਸਨ। ਪਰ ਮੈਂ ਲਾਜ ਦਾ ਮਾਰਿਆ ਢੀਠ ਹੋਈ ਖੜਾ ਰਿਹਾ। ਦੋ ਚਾਰ ਵਾਰ ਬਣੌਟੀ ਗੁਸੇ ਨਾਲ ਮੈਂ ਭਾਵੇਂ ਉਸ ਨੂੰ ਘੂਰਕ ਕੇ ਪਿਆ ਪਰ ਉਸ ਸ਼ੇਰ-ਬਚੀ

ਤੇ ਜ਼ਰਾ ਜਿਨਾ ਭੀ ਅਸਰ ਨਾ ਹੋਇਆ। ਉਹ ਬੇ ਖੌਫ ਮਾਨਮੱਤੀ ਸ਼ੇਰਨੀ ਬੇਪਰਵਾਹ ਮੇਰੀ ਵਲ ਦੇਖ ਰਹੀ ਤੇ ਮਜ਼ੇ ਮਜ਼ੇ, ਹੌਲੀ ਹੌਲੀ ਗਹਿਣੇ ਲਾਹ ਕੇ ਰਖ ਰਹੀ ਸੀ। 'ਉਰ੍ਹਾਂ ਸਿਟ ਦੇ' ਕਹਿਣ ਤੇ ਉਸ ਨੇ ਡੋਲੇ ਵਿਚ ਬੈਠੀ ਨੇ ਹੀ ਬਾਹਰ ਵਗ੍ਹਾ ਮਾਰੇ। ਭਾਵੇਂ-ਨਿਹਾਲ ਸਿੰਘਾ!- ਉਸ ਦੇ ਦੋ ਚਾਰ ਨਿਕੇ ਨਿਕੇ ਗਹਿਣੇ ਅਜੇ ਸਨ. ਪਰ ਮੈਂ ਜ਼ੋਰ ਨਾ ਪਾਇਆ ਤੇ ਉਸ ਦੇ ੂਪ, ੋਅਬ ਤੇ ਨਿਡਰਤਾ ਤੋਂ ਪ੍ਰਭਾਵਤ ਹੋਕੇ ਖਿਸਕਣ ਦੀ ਹੀ ਕੀਤੀ। ਗਹਿਣੇ ਇਕੱਠੇ ਕੀਤੇ ਕਪੜੇ ਵਿਚ ਬੰਨ੍ਹ ਅਜੇ ਤੁਰਨ ਹੀ ਲਗਾ ਸਾਂ। ਛਵ੍ਹੀ ਮੇਰੀ ਬਗਲ ਵਿਚ ਸੀ। ਜਦ ਮੈਂ ਪਿੱਠ ਉਸ ਵਲ ਮੋੜੀ ਤੇ ਉਸ ਕਾਕੀ ਨੇ ਪਿਛੋਂ ਦੀ ਹਾਕ ਮਾਰ ਕੇ ਕਿਹਾ,

'ਓ ਛਵੀ ਵਾਲਿਆ! ਓ ਭਰਾਵਾ ਛ ੍ਹੀ ਵਾਲਿਆ! ਭਾਰਿਆ ਡਾਕੂਆ! ਜ਼ਰਾ ਮੇਰੀ ਗੱਲ ਸੁਣਕੇ ਜਾਈਂ।'

ਮੈਂ ਪਿੱਛਾ ਪਰਤਿਆ, ਮੁੜ ਉਸ ਵਲ ਮੂੰਹ ਕਰਕੇ ਜੁਆਨੀ ਦੇ ਮਾਣ ਵਿਚ ੁਛਿਆ-'ਕੀ ਹੈ ? ਕੀ ਆਖਦੀ ਏਂ ?

ਕੁੜੀ-ਤੇਰਾ ਨਾਉਂ ਕੀ ਹੈ ?

ਮੈਂ- ਕਿਉਂ ? ੈਨੂੰ ਮੇਰੇ ਨਾਉਂ ਨਾਲ ਕੀ ਪਿਆ ?

ਕੁੜੀ-ਨਾ ! ਨਾ ! ਫੇਰ ਵੀ ੇਰਾ ਨਾਉਂ ਕੀ ਹੈ ?

ਮੈਂ-ਕਿਉਂ ?

ਕੁੜੀ-ਓ ਭਾਰਿਆ ਡਾਕੂਆ ! ਨਾਉਂ ਤਾਂ ਦਸ ! ਤੇਰਾ ਨਾਉਂ ਕੀ ਹੈ ?

ਨਿਹਾਲ ਸਿੰਘਾ ! ਉਸ ਬਹਾਦਰ ਕੁੜੀ ਦੇ ਨਿਡਰ ਨਿਧੜਕ ਬਚਨਾ ਨੇ ਮੇਰੇ ਦਿਲ ਉਤੇ ਅਸਰ ਕੀਤਾ, ਤੇ ਡਾਢਾ ਅਸਰ ਕੀਤਾ। ਮੇਰੇ ਦਿਲ ਨੂੰ ਪਤਾ ਨਹੀਂ ਅੰਦਰੋਂ ਅੰਦਰ ਕੀ ਹੁੰਦਾ ਜਾਂਦਾ ਸੀ ? ਇਹ ਬੈਠਦਾ ਜਾਂਦਾ ਸੀ। ਪਰ ਮੈਂ ਢੀਠਤਾ ਬਸ ਗੱਲਾਂ ਕਰਦਾ ਗਿਆ। ਮੈਂ ਉਸ ਨੂੰ ਕਿਹਾ-

'ਤੈਨੂੰ ਕੀ ਮੇਰੇ ਨਾਓ' ਨਾਲ?

ਕੁੜੀ- ਨਾ ਭਲਾ ਦਸੁ ਤਾਂ ਸਹੀ ਕੁਛ ਹੋਊ ਹੀ ?

ਮੈਂ--ਜੇ ਨਾ ਦੱਸਾਂ ਤਾਂ ਕੀ ਕਰੇਂਗੀ ?

ਕੁੜੀ--ਨਹੀਂ ਦਸਣਾ ਤਾਂ ਨਾਦੱਸ !

ਮੈਂ ਮੁੜਕੇ ਤੁਰਨ ਹੀ ਲਗਾ ਸਾਂ ਕਿ ਉਹ ਫੇਰ ਕੜਕ ਕੇ ਬੋਲੀ:

'ਓ ਭਰਾਵਾ !'

'ਓ ਭਰਾਵਾ' ਕਹਿਣ ਵਿਚ--ਨਿਹਾਲ ਸਿੰਘਾ ! ਡਾਢਾ ਰਸ, ਰੋਅਬ ਤੇ ਨਿਡਰਤਾ ਸੀ। ਮੈਂ ਫੇਰ ਉਸ ਵਲ ਮੂੰਹ ਕਰਕੇ ਖੜੋ ਗਿਆ ਤੇ ਉਹ ਬੋਲੀ—

'ਓ ਭਰਾਵਾ ! ਓ ਵਡ੍ਹਿਆ ਡਾਕੂਆ ! ਲੈ ਤਾਂ ਚਲਿਆ ਹੈਂ ਪਰ ਇਹ ਮੇਰਾ ਮਾਲ ਤੈਨੂੰ ਪੱਚਣਾ ਨਹੀਂ।

ਮੈਂ ਕਿਹਾ--ਕਿਉਂ ? ਪਚਣਾ ਕਿਉਂ ਨਹੀਂ ?

ਕੁੜੀ--ਮੈਂ ਜੂ ਆਖਦੀ ਹਾਂ ਇਹ ਮੇਰਾ ਮਾਲ ਤੈਨੂੰ ਪਚਣਾ ਨਹੀਂ, ਕਦਾਚਿੱਤ ਨਹੀਂ ਜੇ ਪਚਣਾ !

ਮੈਂ--ਪਰ ਫੇਰ ਭੀ ਗੱਲ ਤਾਂ ਦਸੁ ?

ਕੁੜੀ--ਦੱਸਣਾ ਕੀ ਏ ? ਮੈਂ ਜੂ ਆਖਦੀ ਹਾਂ ਤੈਨੂੰ ਮੇਰਾ ਇਹ ਮਾਲ ਨਹੀਂ ਜੇ ਪਚਣਾ।

ਨਿਹਾਲ ਸਿੰਘਾ !--ਉਸ ਸ਼ੇਰਨੀ ਜੇਹੇ ਜਥ੍ਹੇ ਵਾਲੀ, ਸ਼ੇਰ ਦਿਲ ਨਿਧੜਕ ਰੋਅਬ ਨਾਲ ਬੋਲ ਰਹੀ ਮੁਟਿਆਰ ਨੇ ਮੇਰਾ ਕਾਲਜਾ ਹਿਲਾ ਦਿਤਾ। ਮੈਂ ਹੈਰਾਨ ਚੁਪ ਖੜਾ ਸੋਚ ਰਿਹਾ ਸਾਂ ਤੇ ਉਸ ਵਲ ਦੇਖਦਾ ਹੀ ਸਾਂ ਕਿ ਉਹ ਫੇਰ ਬੋਲੀ--

'ਦੇਖਦਾ ਕੀ ਹੈਂ ? ਮੇਰਾ ਇਹ ਮਾਲ ਤੂੰ ਨਹੀਂ ਪਚਾ ਸਕਦਾ।'

ਮੇਰੇ 'ਕਿਉਂ' ? ਕਹਿਣ ਤੇ ਉਸ ਮੁਟਿਆਰ ਨੇ ਕਿਹਾ--

'ਮੈਂ ਜੂ ਤੈਨੂੰ ਆਖਦੀ ਹਾਂ, 'ਤੈਨੂੰ ਮੇਰਾ ਇਹ ਮਾਲ ਨਹੀਂ ਪਚਣਾ।' ਸੁਣ ! ਉਸ ਨੇ ਗੱਲ ਨੂੰ ਜਾਰੀ ਰਖਦੀ ਨੇ ਕਿਹਾ--'ਓ ਭਰਾਵਾ ! ਓ ਨਵਿਆਂ ਡਾਕੂਆ ! 'ਮੇਰਾ ਮਾਲ ਤੈਨੂੰ ਨਹੀਂ ਪਚਣਾ,' ਪਤਾ ਕਿਉਂ ? ਸੁਣ ! ਤੇ ਧਿਆਨ ਲਾ ਕੇ ਸੁਣ ! ਤੈਨੂੰ ਪਤਾ ਨਹੀਂ ? ਮੈਂ ਕੌਣ ਹਾਂ ? ਮੈਂ ਕਿਸ ਪਿੰਡੋਂ

ਹਾਂ ? ਸੁਣ ਓ ਭਰਾਵਾ ! ਮੈਂ ਉਸ ਭਰਾ ਦੀ ਭੈਣ ਹਾਂ ਜਿਸਦਾ ਨਾਉਂ ਸੁਣਕੇ ਰੁਖ ਭੀ ਕੰਬਦੇ ਹਨ, ਤੂੰ ਤਾਂ ਕੀ ਹੈਂ ? ਗੋਰੇ (ਅੰਗਰੇਜ਼) ਵੀ ਕੰਬਦੇ ਹਨ। ਹਾਂ ! ਸੁਣ ! ਮੇਰਾ ਭੀ ਭਰਾ ਡਾਕੂ ਹੈ। ਧਾੜੇ ਮਾਰ ਹੈ। ਪਰ, ਉਹ ਤੇਰੇ ਜੇਹਾ ਸ਼ੁਹਦਾ, ਕੁੜੀਆਂ ਲੁਟਣ ਵਾਲਾ ਨਹੀਂ। ਉਹ ਜ਼ਾਲਮ, ਅਮੀਰਾਂ, ਬੇਈਮਾਨਾਂ, ਦੋਗਲਿਆਂ ਨੂੰ ਲੁਟਦਾ ਹੈ। ਡੋਗਰ ਵਰਗੇ ਸੂਰਾਂ ਦੀ ਧੌਣ ਭੰਨਦਾ ਹੈ। ਭਲਾ ਦਸ ਖਾਂ ਧੀਆਂ ਭੈਣਾਂ ਦੇ ਡੋਲੇ ਲੁਟਣੇ ਭੀ ਕੋਈ ਬਹਾਦਰੀ ਹੈ ? ਇਹ ਭੀ ਕਿਸੇ ਸੂਰਮੇ ਦਾ ਕੰਮ ਹੈ ? ਲਖ ਲਾਹਨਤ ਹੈ ਅਜੇਹੇ ਡਾਕੂ ਦੇ ! ਅਜੇਹੇ ਸੂਰਮੇ-ਪਨ ਦੇ ! ਬਹਾਦਰੀ ਆ ਕਿਸੇ ਬੁਰੇ, ਲਹੂ ਨਿਚੋੜ, ਜ਼ਾਲਮ ਨੂੰ ਲੁਟੇਂ। ਕਿਸੇ ਮੱਖੀ ਚੂਸ ਸ਼ਾਹੂਕਾਰ ਜ਼ਾਲਮ ਨੂੰ ਲੁਟੇਂ। ਇਹ ਕੀ ਬਹਾਦਰੀ ਆ ?'

ਕੀ ਦਸਾਂ ਨਿਹਾਲ ਸਿੰਘਾ ! ਉਸ ਕੁੜੀ ਦੇ ਮੂੰਹ ਵਿਚ ਜੋ ਕੁਛ ਭੀ ਆਇਆ ਉਹ ਬੋਲੀ ਗਈ, ਤੇ ਬੋਲੀ ਹੀ ਗਈ। ਉਸ ਦਾ ਰੂਪ ਜੋਬਨ, ਰੋਅਬ ਵਿਚ, ਨਿਧੜਕਤਾ ਤੇ ਨਿਡਰਤਾ ਵਿਚ, ਹੋਰ ਭੀ ਦੂਣਾ ਹੋ ਰਿਹਾ ਸੀ ਉਹ ਪਾਣੀ ਦੇ ਬਹਿਣ ਵਾਂਗ ਬੋਲੀ ਹੀ ਜਾਂਦੀ ਸੀ ਤੇ ਨਿਧੜਕ ਬੋਲੀ ਜਾ ਰਹੀ ਸੀ, ਉਸ ਨੇ ਬੋਲਦਿਆਂ ਹੀ ਕਿਹਾ ?'

'ਸੁਣ ਉਇ ਭਰਾਵਾ ! ਸੁਣ ! ਜ਼ਰਾ ਕੰਨ ਖੋਲ੍ਹ ਕੇ ਸੁਣ, 'ਮੈਂ ਫੇਰ ਕਹਿੰਦੀ ਆਂ ਤੈਨੂੰ 'ਮੇਰਾ ਇਹ ਮਾਲ ਨਹੀਂ ਪਚਣਾ।'। ਕਿਉਂ ਨਹੀਂ ਪਚਣਾ ? ਸੁਣ ! ਮੇਰਾ ਭੀ ਉਹ ਸੂਰਮਾ ਭਰਾ ਏਥੇ ਹੀ ਕਿਤੇ ਜੰਗਲਾਂ ਵਿਚ ਫਿਰਦਾ ਹੈ, ਨਿਧੜਕ ਫਿਰਦਾ ਹੈ, ਜਦ ਉਸ ਨੂੰ ਪਤਾ ਲਗਾ ਕਿ ਤੈਂ ਮੇਰੇ ਗਹਿਣੇ ਲਾਹ ਲਏ ਨੇ ਤਦ-ਓ ਭਰਾਵਾ ! 'ਓਨ ਤਾਂ ਤੈਨੂੰ ਕਚੇ ਨੂੰ ਖਾ ਜਾਣਾ।'

ਨਿਹਾਲ ਸਿੰਘਾ ! ਉਹ ਕੁੜੀ ਪਾਣੀ ਦੇ ਬਹਿਣ ਵਾਂਗ ਜੋਸ਼ ਵਿਚ ਬੋਲੀ ਜਾ ਰਹੀ ਸੀ ਕਿ ਉਸ ਦੀ ਉਪ੍ਰੋਕਤ ਗਲ ਸੁਣ ਕੇ ਮੈਂ ਉਸ ਨੂੰ ਪੁਛਿਆ:-

'ਬੀਬੀ ! ਭਾਈ ! ਤੇਰੇ ਭਰਾ ਦਾ ਨਾਉਂ ਕੀ ਹੈ ? ਤੇ ਤੂੰ ਕਿਹੜੇ

ਪਿੰਡੋਂ ਹੈਂ ? ਉਸ ਨੇ ਬੜੇ ਰੋਅਬ ਨਾਲ ਕਿਹਾ:–'ਤੈਨੂੰ ਨਹੀਂ ਮੇਰੇ ਭਰਾ ਦੇ ਨਾਉਂ ਦਾ ਪਤਾ ? ਤੂੰ ਨਹੀਂ ਸਾਡੇ ਪਿੰਡ ਨੂੰ ਜਾਣਦਾ ? ਮੇਰੇ ਭਰਾ ਦਾ ਨਾਉਂ ਹੈ 'ਜੀਉਣਾ', ਲੋਕੀਂ 'ਜੀਉਣਾ ਮੌੜ' ਕਰ ਕੇ ਸਦਦੇ ਹਨ।'

'ਤਾਂ ਬੀਬੀ ਤੂੰ 'ਮੌੜਾਂ' ਤੋਂ ਹੈਂ ? ਮੈਂ ਕਿਹਾ।

'ਆਹੋ ਭਾਈ'–ਉਸ ਉਤਰ ਦੇਂਦਿਆਂ ਕਿਹਾ 'ਸਾਡਾ ਪਿੰਡ 'ਮੌੜ' ਹੈ ਮੈਂ ਏਧਰੋਂ ਆਪਣੇ ਸਹੁਰਿਆਂ ਤੋਂ ਆਈ ਹਾਂ।'

ਮੈਂ–ਕਿਧਰਲੇ ਪਾਸੇ ਤੁਹਾਡਾ ਘਰ ਹੈ ਭਾਈ !

ਕੁੜੀ · ਲਹਿੰਦੇ ਬੰਨੇ, ਵੀਰਾ !

'ਤੂੰ ਕਿਹਦੀ ਧੀ ਹੈਂ ਕੁੜੇ ? ਮੈਂ ਹਣ ਇਕ ਕਦਮ ਅਗ੍ਹਾਂ ਹੋ ਜ਼ਰਾ ਪਿਆਰ ਦੇ ਲਹਿਜੇ ਨਾਲ ਪੁਛਿਆ।

'ਮੈਂ ? ਸੁਹਣ ਸਿੰਘ ਕੁਮ੍ਹਾਰ ਦੀ ਭਾਈ !

ਮੈਂ–ਬੀਬੀ ਭਾਈ ! ਤੂੰ ਇਸ ਵੇਲੇ ਕਿਉਂ ਤੁਰੀ ? ਤੈਨੂੰ ਡਰੁ ਨਾ ਸੀ'

ਕੁੜੀ ਡਰੁ ਕਾਹਦਾ ? ਜਦ ਸਾਡਾ ਸ਼ੇਰ ਵਰਗਾ ਵੀਰ, ਜੰਗਲ ਦਾ ਰਾਜਾ 'ਜੀਉਣਾ' ਜੀਉਂਦਾ ਹੈ ਤਦ ਸਾਨੂੰ ਕਿਸੇ ਦਾ ਕੀ ਡਰੁ ? ਵੀਰਾ ਭਾਈ ! ਤੈਨੂੰ ਨਹੀਂ ਪਤਾ ਜੀਉਣੇ ਦਾ ? ਤੂੰ ਜੁ ਮੇਰਾ ਮਾਲ ਲੈ ਚਲਿਆ ਹੈਂ, ਤੈਨੂੰ ਜੀਉਣੇ ਵੀਰ ਦਾ ਡਰੁ ਨਹੀਂ ? ਚੇਤੇ ਰਖੁ ! ਓਨ ਨਹੀਂ ਤੈਨੂੰ ਛੱਡਣਾ। ਤਦ ਹੀ ਤਾਂ ਮੈਂ ਕਹਿਨੀ ਹਾਂ ਕਿ ਤੂੰ ਮੇਰਾ ਮਾਲ ਨਹੀਂ ਪਚਾ ਸਕੇਂਗਾ। ਤੈਨੂੰ ਇਹ ਮਾਲ ਨਹੀਂ ਪਚਣਾ।'

'ਅਛਾ ਠਹਿਰ ਕੁੜੇ ! ਲੈ ਆਪਣੇ ਗਹਿਣੇ ਲੈ ਲਾ' ਆਖਦਿਆਂ ਉਸ ਦੇ ਗਹਿਣੇ ਤਾਂ ਮੈਂ ਮੋੜ ਦਿਤੇ ਪਰ ਨਾਲ ਹੀ ਢੱਕ ਨਾਲ ਬੱਧੀ ਹੋਈ ਬੋਤੀ ਦੀ ਖੁਰਜੀ ਵਿਚੋਂ ਇਕ ਪੰਜ ਸੌ ਰੁਪਏ ਦੀ ਥੈਲੀ ਕੱਢ ਕੇ ਮੈਂ ਉਸ ਕੁੜੀ ਦੇ ਡੋਲੇ ਵਿਚ ਰਖਕੇ ਕਿਹਾ 'ਲੈ ਬੀਬਾ ਭਾਈ ! ਮੈਂ ਭੁਲ ਗਿਆ ਅਹ ਭਰਾ ਵਲੋਂ ਹੋਰ ਦਾਜ ਲੈ ਜਾ। ਮੈਂ ਭੀ ਤੇਰਾ ਭਰਾ ਬਣਿਆਂ ਅਗੋਂ ਕਿਸੇ ਨੂੰ ਦੱਸੀਂ ਨਾ। ਮੈਂ ਭੁਲ ਕੇ ਤੇਰਾ ਮਾਲ ਲੁਟ ਲਿਆ ਸੀ, ਅਗੋਂ ਕਿਸੇ ਜ਼ਨਾਨੀ

ਨੂੰ ਨਹੀਂ ਖੋਹਾਂਗਾ। ਉਹ ਤੇਰਾ ਭਰਾ, ਉਹ 'ਜੀਉਣਾ' ਮੇਰਾ ਵੀ ਵਾਕਫ ਹੈ ਮਿੱਤ੍ਰ ਹੈ, ਤੂੰ ਮੈਨੂੰ ਭੀ ਅਜ ਤੋਂ ਅਪਣਾ ਭਰਾ ਸਮਝ।'

ਨਿਹਾਲ ਸਿੰਘਾ! ਕੁੜੀਆਂ ਦੇ ਦਿਲ ਡਾਢੇ ਪਿਆਰ ਭਰੇ, ਨਿਰਮਲ, ਨਿਰਛਲ, ਨਿਧੜਕ ਤੇ ਜੋਸ਼ ਭਰੇ ਹੁੰਦੇ ਹਨ, ਉਹ ਬੀਬੀ ਡੋਲਿਓਂ ਬਾਹਰ ਸ਼ੇਰਨੀ ਵਾਂਗ ਨਿਕਲੀ ਅਤੇ 'ਮੈਨੂੰ ਭੀ ਆਪਣਾ ਭਰਾ ਸਮਝ' ਸੁਣਕੇ ਧਾ ਕੇ ਮੇਰੇ ਗਲ ਨੂੰ ਚਿੰਬੜ ਗਈ। ਸੱਚੀ ਭੈਣ ਵਾਂਗ ਚਿੰਬੜ ਗਈ ਉਹ ਨਿਧੜਕ ਜੋਸ਼ ਵਿਚ ਬੋਲ ਰਹੀ। ਨਾ ਤਰਨ ਵਾਲੀ ਬੀਬੀ ਨੇ ਮੇਰੇ ਗਲ ਨੂੰ ਚਿੰਬੜ ਕੇ ਪ੍ਰੇਮਦੇ ਸੋਮੇ ਖੋਲ੍ਹ ਦਿਤੇ। ਹਣ ਮੇਰੇ ਪਾਸੋਂ ਭੀ ਰਿਹਾ ਨਾ ਗਿਆ। ਉਸ ਦੇ ਰੋਣ ਨਾਲ ਮੇਰੇ ਭੀ ਅਥਰੂ ਬੇਵਸ ਬਹਿ ਨਿਕਲੇ।

ਐਉਂ ਨਿਹਾਲ ਸਿੰਘਾ! ਇਕ ਕੁੜੀ ਤੋਂ ਹਾਰ ਖਾ ਕੇ ਪਿਆਰ ਮਾਰ ਖਾਕੇ, ਮੈਂ ਸੌਂਹ ਖਾ ਲਈ ਹੈ ਕਿ ਅਜ ਤੋਂ ਕਿਸੇ ਔਰਤ ਤੇ ਹੱਥ ਨਹੀਂ ਚੁਕਾਂਗਾ। ਸਗੋਂ ਹਥੋਂ ਕੁਝ ਨਾ ਕੁਛ ਦੇਵਾਂਗੀ ਹੀ, ਬਸ ਇਉਂ ਮੈਂ ਇਕ ਕੁੜੀ ਤੋਂ ਹਾਰ ਖਾਧੀ ਤੇ ਉਸ ਦੇ ਖਿਆਲ ਵਿਚ ਅਜੇ ਭੀ ਮੇਰਾ ਹਿਰਦਾ ਬਹਿੰਦਾ ਜਾਂਦਾ ਹੈ।

ਇਓਂ ਸੀ ਜੀਉਣੇ ਮੌੜ ਦੀ ਇਕ ਕੁੜੀ ਤੋਂ ਹਾਰ।

ਜ਼ਿੰਦਗੀ ਦੀ ਮੁਹਿਮ ਸਰ ਕਰ ਦੇ।
ਮਰਨ ਜੰਮਣ ਥੀਂ ਬੇ ਅਸਰ ਕਰਦੇ।
ਨਾ ਰਹੇ ਕਿਸੇ ਨਾਲ ਕੋਈ ਗਿਲਾ।
ਪਯਾਰਿਆ ਪ੍ਰੇਮ-ਜਾਮ ਭਰ ਭਰ ਦੇ।

---

# ਚੌਧਰੀ

'ਸਜਣ ਜੀ ! ਜਦ ਸਾਡੇ ਆਗੂ ਹੀ ਵਿਸ਼ੇ ਵਿਕਾਰਾਂ ਬਦਕਾਰੀਆਂ ਤੇ ਸ੍ਵਾਰਥ ਵਿਚ ਲੀਨ ਹੋਣ ਤਾਂ ਵਿਚਾਰੀ ਆਮ ਪਬਲਿਕ ਕੀ ਕਰੇ?ਕਿਧਰ ਨੂੰ ਜਾਵੇ ?'

'ਇਹੀ ਤਾਂ ਭਾਰਾ ਰੋਗ ਹੈ, ਜੋ ਪੰਥ ਨੂੰ ਖਾਈ ਜਾ ਰਿਹਾ ਹੈ। ਸ਼ਰਾਬ ਭੀ ਪੀਣੀਂ ਹੈ ਤਾਂ ਘਰ ਬਹਿਕੇ ਕਿਸੇ ਢੰਗ ਨਾਲ ਪੀਣ, ਮਰਨ। ਕੁੱਕੜਾਂ ਵਾਂਗ ਖੇਹ ਤਾਂ ਨਾਹ ਨਾ ਉਡਾ ਉਡਾ ਸਿਰੀਂ ਪਾਉਣ।'

'ਤੁਸੀਂ ਠੀਕ ਆਖਦੇ ਹੋ, ਇਕ ਗਲ ਹੈ, ਕਿ ਜਦ ਤਕ ਆਗੂ ਸਿਧੇ ਰਾਹ ਨਹੀਂ ਆਉਂਦੇ, ਇਨ੍ਹਾਂ ਦਾ ਆਚਰਨ ਨਹੀਂ ਸੁਧਰਦਾ ਤੇ ਜਦ ਤਕ ਇਹ ਸ੍ਵਾਰਥਹੀਨ ਹੋ ਸੇਵਾ ਨਹੀਂ ਕਰਦੇ ਤਦ ਤਕ ਸਿਖਾਂ ਦੀ ਬਿਹਤਰੀ ਦਾ ਖਿਆਲ ਸੁਫਨਾ ਹੀ ਸਮਝੋ।'

'ਸਾਰੇ ਝਗੜਿਆਂ ਦਾ ਮੂਲ ਕਾਰਨ ਹੈ ਹੈਂਕੜ, ਚੌਧਰ, ਤੇ ਫੋਕੀ ਵਡਿਆਈ ਤੇ ਸਭ ਬੁਰਿਆਈ ਦਾ ਮੂਲ ਹੈ ਸ਼ਰਾਬ। ਨਾਲੇ ਆਗੂ ਤਾਂ ਜਮ ਜਮ ਹੋਣ ਪਰ ਆਗੂ-ਪਨ ਦੀ ਲਾਜ ਤਾਂ ਰਖਣ ਨਾ ? ਜੇ ਪ੍ਰਧਾਨ ਸਕੱਤਰ, ਕਮੇਟੀ ਮੈਂਬਰ ਜਾਂ ਮੁਖੀ ਆਗੂ ਹੀ ਸ਼ਰਾਬਾਂ ਪ ਣ, ਬਦਕਾਰੀਆਂ ` ਖਰਾਬੀਆਂ ਕਰਨ, ਤਦ ਉਸਦਾ ਅਸਰ ਸੁਭਾਵਕ ਤੌਰ ਤੇ ਲੋਕਾਂ ਉਤੇ ਉਲਟਾ ਪੈਣਾ ਹੋਇਆ। ਦੇਖੋ ਚੌਧਰੀ ਪ੍ਰਗਟ ਸਿੰਘ ਦੇ ਸਪੁਤਰ ਦੇ ਵਿਆਹ

ਉਤੇ ਕਿਸ ਤਰ੍ਹਾਂ ਸਾਡੇ ਸਕੱਤਰ ਸਾਹਿਬ ਕੇਸ ਖਿਲਾਰੀ ਗੰਦੀ ਨਾਲੀ ਵਿਚ ਖਏ ਰੰਗ ਮਾਣ ਰਹੇ ਸਨ ।'

'ਸਾਨੂੰ ਪਟਿਆ ਹੀ ਸ਼ਰਾਬ ਨੇ ਹੈ । ਕੋਈ ਕਾਰ ਵਿਹਾਰ ਨਹੀਂ, ਕੋਈ ਖ਼ੁਸ਼ੀ ਗ਼ਮੀ ਨਹੀਂ, ਕੋਈ ਦਿਨ ਸੁਦ ਤੇ ਕੋਈ ਮਿਲਾ ਮੁਸਾਹਬਾ ਨਹੀਂ ਜਦ ਅਸੀਂ ਸ਼ਰਾਬ ਖਾਨਾ ਖਰਾਬ ਨੂੰ ਅਗੇ ਰਖਕੇ ਆਪਣੀ ਤੱਬਾਹੀ ਦਾ ਮੁੱਢ ਨਹੀਂ ਬੰਨ੍ਹਦੇ । ਸ਼ਰਾਬ ਤਾਂ ਸਾਡੇ ਧਰਮ ਦਾ ਇਕ ਜ਼ਰੂਰੀ ਅੰਗ ਬਣ ਗਈ ਹੈ ।'

'ਤੁਸੀਂ ਠੀਕ ਕਹਿੰਦੇ ਹੋ । ਅਜੇ ਕਲ ਮੇਰੇ ਨਾਲ ਸਿਖ ਰਹਿਤਾਂ ਉਤੇ ਗੱਲਾਂ ਕਰਦੇ ਹੋਏ ਭਾਈ ਸੁਜਾਨ ਸਿੰਘ ਜੀ, ਸਾਡੇ ਮੁਖੀ ਇਸ ਗਲ ਉਤੇ ਜ਼ੋਰ ਦੇ ਰਹੇ ਸਨ ਕਿ 'ਸ਼ਰਾਬ ਪੀਣੀ ਕੁਰਹਿਤਾਂ ਵਿਚ ਦਰਜ ਨਹੀਂ । ਮਾੜੀ ਭਾਵੇਂ ਹੋ ਸਕਦੀ ਹੈ ਪਰ ਸਿਖ ਸ਼ਰਾਬ ਪੀਤੇ 'ਪੱਤਤ' ਨਹੀਂ ਹੋ ਸਕਦਾ ।' ਅਗੋਂ ਦੂਸਰਾ ਕਹੇ 'ਠੀਕ ਹੈ ਭਾਈ ਜੀ ! ਕੁਰਹਿਤਾਂ ਵਿਚ ਮਨਾ ਤਾਂ ਤਮਾਕੂ ਹੀ ਹੈ । ਸਿਗਰਟ ਸੀਗਾਰ ਤਾਂ ਨਹੀਂ । ਨਾਲੇ ਤਮਾਕੂ ਭੀ ਦੇਸੀ ਏਧਰ ਕੈਨੇਡਾ ਦਾ ਤਮਾਕੂ ਤਾਂ ਹੈ ਹੀ ਹੋਰ ਤਰ੍ਹਾਂ ਦਾ ਇਹ ਤਾਂ ਪੀਕੇ ਸਿਖ ਪਤਤ ਨਹੀਂ ਹੁੰਦਾ' ਆਦਿਕ ।

'ਕੀ ਪੁਛਦੇ ਹੋ—ਦੁਖੀ ਜੀ ! ਏਥੇ ਤਾਂ ਆਵਾ ਹੀ ਊਤਿਆ ਹੋਇਆ ਹੈ ਇਕ ਹੋਵੇ ਤਾਂ ਝੂਰੀਏ, ਰੋਈਏ, ਅਫਸੋਸ ਕਰੀਏ, ਏਥੇ ਹਠ, ਜ਼ਿਦ, ਸੁਆਰਥ ਤੋਂ ਬਿਨਾਂ ਹੋਰ ਹੈ ਹੀ ਕੁਛ ਨਹੀਂ, ਸ਼ਰਾਬ ਤਾਂ ਅਜ ਕਲ ਖਾਲਸੇ ਦੀ ਗੁੜ੍ਹਤੀ ਹੀ ਮਾਨੋ ਹੋ ਗਈ ਹੈ ਨਾ ?'

'ਖੈਰ ਮਰਨਾ ਹੀ ਹੈ ਤਾਂ ਘਰ ਬੈਠ ਕੇ ਦਰਾਮ ਦੋ ਦਰਾਮ ਪੀਣ, ਪਰ ਇਹ ਭਲੇ ਲੋਕ ਤਾਂ ਸੜਕਾਂ ਵਿਚ ਕੇਸ ਖਿਲਾਰੀ ਫਿਰਦੇ ਤੇ ਪੀਕੇ ਪਸ਼ੂਆਂ ਵਾਂਗ ਭਿੜਦੇ ਲੜਦੇ ਹਨ ।'

'ਤੁਸੀਂ ਭੀ ਤਾਂ ਭੋਲੇ ਹੀ ਹੋ, ਦੁਖੀ ਜੀ !—'ਵਾਰਸ ਸ਼ਾਹ ਨਾ ਆਦਤਾਂ ਜਾਂਦੀਆਂ ਨੇ, ਭਾਵੇਂ ਕਟੀਏ ਪੋਰੀਆਂ ਪੋਰੀਆਂ ਜੀ !' ਗਲ ਠੀਕ ਕਹੀ

ਹੋਈ ਹੈ, ਭਾਵੇਂ ਅਸੀਂ ਅਮਰੀਕਾ ਕੈਨੇਡਾ ਵਿਚ ਆ ਗਏ। ਰੁਪਏ ਕਮਾ ਲਏ, ਪਰ ਪੁਰਾਣੀ ਆਦਤ ਤਾਂ ਨਹੀਂ ਛਡ ਦੇਣੀ। ਤੇ ਨਾ ਹੀ ਛੁਟ ਸਕਦੀ ਹੈ।'

'ਖੈਰ ਭਾਈ ਸਾਹਿਬ ਜੀ !—ਮੈਨੂੰ ਤਾਂ ਇਸ ਵਿਚ ਬੜਾ ਦੁਖ ਲਗਦਾ ਹੈ।'

'ਤੁਹਾਨੂੰ ਦੁਖ ਲਗੇ ਜਾਂ ਸੁਖ, ਪਰ ਇਨ੍ਹੀ ਘਰਾਣੀਂ ਤਾਂ ਇਸੇ ਤਰ੍ਹਾਂ ਪੀਹ ਹੁੰਦਾ ਰਿਹਾ ਹੈ ਤੇ ਇਵੇਂ ਹੀ ਪੀਹ ਹੋਣਾ ਹੈ।'

ਸੁਹਣੇ ਸਜੇ ਘਰ ਵਿਚ ਬੈਠਿਆਂ ਦੋਪਹਿਰ ਨੂੰ ਇਉਂ ਉਪਰੋਕਤ ਗੱਲਾਂ ਹੋ ਰਹੀਆਂ ਸਨ, ਕਿ ਭਾਈ ਗੁਰਸੇਵਕ ਸਿੰਘ ਨੇ ਇਸ ਸਿਲਸਿਲੇ ਵਿਚ ਇਕ ਪੁਰਾਣੀ ਕਹਾਣੀ ਇਸ ਤਰਾਂ ਸੁਣਾਈ! ਜੋ ਘੁਮੰਡਾ ਸਿੰਘ ਦੀ ਜ਼ਬਾਨੀ ਸੀ।

## ਉਗ੍ਰਾਹੀ

ਗੁਰਦੁਵਾਰਿਆਂ ਵਿਚ ਮਾਯਾ ਦੀ ਲੋੜ ਤਾਂ ਸਦਾ ਰਹਿੰਦੀ ਹੀ ਹੈ। ਅਸੀਂ ਭੀ ਆਪਣੀ ਕਮੇਟੀ ਦੀ ਕੁਛਕੁ ਕਾਰਗੁਜ਼ਾਰੀ ਦਿਖਲਾਣ ਲਈ ਜ਼ਰੂਰੀ ਸਮਝਿਆ ਕਿ ਸੰਗਤਾਂ ਤੋਂ ਉਗ੍ਰਾਹੀ ਕੀਤੀ ਜਾਵੇ।

ਕਮੇਟੀ ਵਿਚ ਸਰਬ ਸੰਮਤੀ ਨਾਲ ਮਤਾ ਪਾਸ ਕਰਕੇ ਅਸੀਂ ਉਗ੍ਰਾਹੀ ਦੀ ਤਿਆਰੀ ਕੀਤੀ।

ਇਹ ਗਲ ੧੯੩੦-੩੧ ਦੀ ਹੈ ਮੈਨੂੰ ਸਾਧ ਸੰਗਤ ਨੇ ਉਨ੍ਹੀਂ ਦਿਨੀਂ ਖਜ਼ਾਨਚੀ ਦੀ ਸੇਵਾ ਬਖਸ਼ੀ ਸੀ। ਸ: ਬੇਫਿਕਰ ਸਿੰਘ ਸੂਰਜ ਸਿੰਘ ਦੋਵੇਂ ਪ੍ਰਧਾਨ ਤੇ ਸਕੱਤਰ ਸਨ।

ਅਸੀਂ ਤਿੰਨੇ ਸੀ ਇਕ ਦਿਨ ਸੁਹਣਾ ਸਮਾਂ ਜਾਣਕੇ ਵਾਹਿਗੁਰੂ ਦਾ ਨਾਮ ਲੈਕੇ ਚੜ੍ਹ ਪਏ। ਪਹਿਲਾ ਬੂਹਾ ਚੌਧਰੀ ਦਾ ਹੀ ਜਾ ਖੜਕਾਇਆ।

ਸਵਰਗਵਾਸੀ ਚੌਧਰੀ ਦਾ ਨਾਮ ਤਾਂ ਗਣਪਤ ਸਿੰਘ ਸੀ ਪਰ ਉਨ੍ਹਾਂ ਦੀ ਮਿਲਨ ਸਾਰੀ, ਵਿਚਾਰ, ਪਿਆਰ, ਸਤਿਕਾਰ ਤੇ ਹਰ ਇਕ ਨੂੰ ਮਾਣ ਆਦਰ ਨਾਲ, 'ਚੌਧਰੀ' ਸਦਣ ਕਰਕੇ ਉਨ੍ਹਾਂ ਦਾ ਨਾਮ ਕੈਨੇਡਾ ਵਿਚ ਚੌਧਰੀ ਹੀ ਪਕ ਗਿਆ ਸੀ। ਤੇ ਉਹ ਸਨ ਭੀ ਸਚ ਮੁਚ 'ਚੌਧਰੀ' ਹੀ।

ਕੋਈ ਜਾਵੇ ਉਹ ਬੜੇ ਮਾਣ ਆਦਰ ਨਾਲ ਪੇਸ਼ ਆਉਂਦੇ। ਜਲ ਪ੍ਰਾਣੀ ਤੇ ਪ੍ਰਸ਼ਾਦਾ ਛਕਾਏ ਬਿਨਾ ਤਾਂ ਕਦੇ ਉਠਣ ਹੀ ਨਾ ਦਿੰਦੇ। ਜੇਹੋ ਜਿਹਾ ਬੰਦਾ ਹੋਵੇ ਉਹੋ ਜੇਹੀ ਸੇਵਾ ਜ਼ਰੂਰ ਪੁਜ ਕੇ ਕਰਦੇ! ਵਾਹਿਗੁਰੂ ਸਚੇ ਪਾਤਸ਼ਾਹ ਭਾਗ ਲਾਵੇ ਅਜ ਉਨ੍ਹਾਂ ਦੇ ਪੁਤ੍ਰ ਤੇ ਪੋਤਰੇ ਵੀ-ਸੁਖ ਨਾਲ-ਠੀਕ ਉਨ੍ਹਾ ਵਰਗੇ ਹੀ ਗੰਭੀਰ ਦਾਨੀ ਸਿਆਨੈ ਪੰਥ ਦਰਦੀ ਤੇ ਮਿਲਨਸਾਰ ਸੁਆਗਤ ਵਾਲੇ ਹਨ।

ਵਾਹਿਗੁਰੂ ਨੇ ਭਾਗ ਭੀ ਇਸ ਘਰਾਣੇ ਨੂੰ ਬਹੁਤ ਲਾਇਆ ਹੈ। ਸਦਾ ਨੀਅਤ ਨੂੰ ਮੁਰਾਦ ਮਿਲਦੀ ਹੈ।

ਖੈਰ! ਅਸੀਂ ਚੌਧਰੀ ਜੀ ਦੇ ਘਰਿ ਜਦ ਠੋਲਾ ਮਾਰਿਆ ਤਾਂ ਉਨ੍ਹਾਂ ਦੇ ਸਪੁਤਰ ਇਸੇ ਪ੍ਰਗਟ ਸਿੰਘ ਨੇ ਆ ਬੂਹਾ ਖੋਲ੍ਹਿਆ।

ਚੌਧਰੀ ਤਾਂ ਸਾਨੂੰ ਸੁਭਾਵ ਅਨਸਾਰ ਵੇਖਦੈ ਖਿੜ ਗਿਆ।

## ਸੁਆਗਤ

ਧੰਨ ਭਾਗ! ਜੀਉ ਆਇਆਂ, ਜੀਉ ਆਇਆਂ, ਘਰ ਪਵਿਤਰ ਹੋ ਗਿਆ ਅਜ ਤਾਂ ਗੁਰਮੁਖਾਂ ਦੇ ਦਰਸ਼ਨ ਹੋਏ। ਵਾਹਿਗੁਰੂ, ਵਾਹਿਗੁਰੂ ਧੰਨ ਗੁਰੂ, ਆਖ ਆਖ ਚੌਧਰੀ ਨੇ ਸਾਨੂੰ ਸਿਰ ਉਪਰ ਚੁਕ ਲਿਆ।

'ਅਸੀਂ ਤਾਂ-ਚੌਧਰੀ ਜੀ:-ਗੁਰਦੁਆਰੇ ਦੀ ਉਗ੍ਰਾਹੀ ਕਰਨ ਲਈ ਆਏ ਹਾਂ ਤੇ ਆਏ ਭੀ ਪਹਿਲਾਂ ਤੁਹਾਡੇ ਕੋਲੋਂ ਹੀ ਬੂਹਣੀ ਕਰਨ ਹਾਂ।'

'ਜੀਉ ਆਇਆਂ! ਜਮ ਜਮ ਆਵੋ ਗੁਰੂ ਬਾਬੇ ਦਾ ਹੀ ਤਾਂ ਇਹ ਸਭ ਪ੍ਰਤਾਪ ਹੈ। ਹੈ ਹੀ ਸਭ ਕੁਛ ਬਾਬੇ ਦਾ ਅਸੀਂ ਤਾਂ ਬੈਠੇ ਹੀ ਗੁਰੂ ਬਾਬੇ ਦੇ

ਆਸਰੇ ਹਾਂ ਅਸੀਂ ਤਾਂ ਭੰਡਾਰੀ ਹਾਂ ਭੰਡਾਰੀ। ਚੌਧਰੀਓ! ਸੇਵਾ ਸਾਡੀ ਹੈ ਤੇ ਦੇਣ ਦਿਲੌਣ ਵਾਲਾ ਹੈ ਆਪ ਬਾਬਾ ਨਾਨਕ। ਬੈਠੋ ਬੈਠੋ,।'

ਫੇਰ ਆਪਣੇ ਸਪੁਤਰ ਵਲ ਤਕ ਕੇ 'ਓ ਭਾਈ ਪ੍ਰਗਟ ਸਿੰਘਾ! ਕਾਕਾ! ਘਰ ਚੌਧਰੀ ਆਉਣ ਤੇ ਤੂੰ ਖੜਾ ਰਹੇਂ? ਲਿਆ ਕੁਛ, ਸੇਵਾ ਕਰ। ਜਲ ਪਾਣੀ ਲਿਆ, ਠੰਡ ਵਿਚ ਆਏ ਹਨ। ਗਰਮ ਕਰ, ਖੁਸ਼ੀਆਂ ਲੈ, ਘਰ ਆਏ ਚੌਧਰੀਆਂ ਗੁਰਮੁਖਾਂ ਦੀ ਸੇਵਾ ਕਰ।

## ਲਾਲ ਪਰੀ

'ਦੁਖੀ ਜੀ!-ਘੁਮੰਡਾ ਸਿੰਘ ਨੇ ਕਿਹਾ-ਮੈਂ ਤਾਂ ਇਸ ਨੂੰ ਕੁਛ ਘਟ ਵਧ ਹੀ ਵਰਤਦਾ ਸੀ ਇਸ ਲਈ ਮੈਂ ਤਾਂ ਚੌਧਰੀ ਦੇ ਨਾਲ ਹੋ ਕੇ ਕੋਚ ਉਤੇ ਬੈਠ ਗਿਆ ਪ੍ਰਧਾਨ ਬੇਫਿਕਰ ਸਿੰਘ ਨੇ ਭੀ ਪੰਜ ਸਤ ਦਰਾਮ ਲਾ ਕੇ ਹੀ ਧੀਰਜ ਕੀਤੀ ਪਰ ਸਾਡੇ ਸਕੱਤਰ ਸਾਹਿਬ ਸੂਰਜ ਸਿੰਘ ਜੀ ਨੂੰ ਤਾਂ-ਰਬ ਜਾਣੇ-ਲਾਲ ਪਰੀ ਨੂੰ ਵੇਖ ਕੇ ਰੰਗ ਚੜ੍ਹ ਜਾਂਦਾ ਹੈ। ਇਨ੍ਹੀ ਲਾਹਾ ਖੱਟ ਲਿਆ। ਬਸ ਚਲ ਸੋ ਚਲ ਝਟ ਕੁ ਵਿਚ ਹੀ ਬੋਤਲ ਨੂੰ ਫੂਕ ਮਾਰ ਦਿਤੀ।

ਘਰੋਂ ਤੁਰਨ ਲਗੇ ਅਸੀਂ ਸਲਾਹਾਂ ਕਰਦੇ ਸਾਂ ਕਿ ਚੌਧਰੀ ਹੁਰਾਂ ਤੋਂ ਪੰਝੀ ਡਾਲਰ ਉਗਰਾਹੀ ਲੈਣੀ ਹੈ, ਪਰ ਹੁਣ ਉਗਰਾਹੀ ਤੋਂ ਪਹਿਲਾਂ ਹੀ ਉਗਰਾਹੇ ਗਏ।

ਪਹਿਲਾਂ ਤਾਂ ਸਕੱਤਰ ਸਾਹਿਬ ਹੁਰੀਂ ਕੁਛ ਚਿਰ ਅਟਲ ਪਟਲ ਬੋਲਦੇ ਰਹੇ ਪਰ ਹੁਣ ਲਾਲ ਪਰੀ ਦਾ ਜ਼ੋਰ ਪੈ ਗਿਆ, ਤੇ ਲਗੇ 'ਹਾਢੂ ਹਾਢੂ' ਕਰਨ। ਸਿਰ ਦੇ ਨਾਲ ਹੀ ਲੱਤਾਂ ਭੀ ਜਵਾਬ ਦੇਣ ਲਗ ਪਈਆਂ। ਪਹਿਲਾਂ ਤਾਂ ਜ਼ਬਾਨ ਰਾਣੀ ਨੇ ਖੂਬ ਗੀਤ ਗਾਏ ਪਰ ਹੁਣ ਇਹ ਭੀ ਪਿਛਾਂਹ ਨੂੰ ਖਿਚੀ ਗਈ। ਦੋ ਕੁ ਵਾਰ ਕੁਰਸੀ ਉਤੋਂ ਭੁੰਞੇ ਡਿਗੇ। ਉਛਲਕੇ ਦਾਹੜੇ ਮੁਛਹਰੇ ਤੇ ਕਪੜੇ ਭੀ ਠੀਕ ਠਾਕ ਹੋ ਗਏ। ਪਗ ਗਲ ਵਿਚ ਪੈ ਗਈ। ਕਦੇ ਕਦੇ ਵਿਸ ਬੂਟੀ ਖਾਧੀ ਹੋਈ ਵੱਛੀ ਵਾਂਗ ਲੱਤਾਂ ਪਏ ਮਾਰਨ ਤੇ

ਕਦੇ ਅਬਾ ਤਬਾ ਬੋਲਣ।

## ਸੰਭਾਲ ਕੇ

ਭਾਵੇਂ ਪ੍ਰਧਾਨ ਬੇਫਿਕਰ ਸਿੰਘ ਦੀਆਂ ਅੱਖਾਂ ਭੀ ਸਪ ਵਾਂਗੂੰ ਲਾਲ ਤੇ ਸਿਰ ਝੂਟੇ ਖਾਂਦਾ ਸੀ ਪਰ ਸਕੱਤਰ ਸਾਹਿਬ ਦੀ ਚੜ੍ਹਦੀ ਕਲਾ ਦੇਖ ਕੇ ਉਨ੍ਹਾਂ ਦਾ ਅਧਾ ਕੁ ਨਸ਼ਾ ਉਤਰ ਗਿਆ।

'ਲੈ ਭਈ ਚੌਧਰੀ ਸੂਰਜ ਸਿੰਘ ਨੂੰ ਸੰਭਾਲ ਕੇ ਲੈ ਜਾਣਾ' ਚੌਧਰੀ ਨੇ ਕਿਹਾ।

'ਤੁਸੀਂ ਫਿਕਰ ਨ ਕਰੋ ਚੌਧਰੀ ਜੀ।' ਅਸੀਂ ਉਤਰ ਦਿੱਤਾ।

'ਜੇ ਨਹੀਂ ਤਾਂ ਮੈਂ ਆਪ ਛਡਿ ਆਉਂਦਾ ਹਾਂ, ਬਹੁਤ ਖਿਆਲ ਨਾਲ ਲੈ ਕੇ ਜਾਣਾ।'

'ਤੁਸੀਂ ਕਤਈ ਫਿਕਰ ਨਾ ਕਰੋ। ਚੌਧਰੀ ਜੀ।'

ਨਾ ਭਾਈ! ਫਿਕਰ ਦੀ ਕੀ ਗਲ ਕੀਤੀ ਇਹ ਬਹੁਤ ਜ਼ਰੂਰੀ ਹੈ। ਇਹ ਨੂੰ ਜ਼ਰੂਰ ਅਛੀ ਤਰ੍ਹਾਂ ਘਰਿ ਸੰਭਾਲ ਕੇ ਆਉਣਾ! ਜ਼ਰੂਰ! ਚੇਤੇ ਨਾਲ!'

ਚੌਧਰੀ ਦਾ 'ਜ਼ਰੂਰ ਸੰਭਾਲ ਕੇ ਆਉਣਾ' ਕਹਿਣ ਵਿਚ ਵਿਅੰਗ ਸੀ। ਚੌਧਰੀ ਅਛੀ ਤਰ੍ਹਾਂ ਜਾਣਦਾ ਸੀ ਕਿ ਸਕੱਤਰ ਸਾਹਿਬ ਦੇ ਘਰੋਂ ਚੌਧਰਾਣੀ ਡਾਢੀ ਖਾੜਕੂ ਤੇ ਸਿਆਣੀ ਹੈ। ਉਹ ਸਕੱਤਰ ਸਾਹਿਬ ਨਾਲ ਸਮੇਂ ਸਮੇਂ ਪਿਆਰ ਭੀ ਡਾਢਾ ਕਰਦੀ ਹੈ।ਅਗੋਂ ਸਕੱਤਰ ਸਾਹਿਬ ਲਾਲ ਪਰੀ ਦੇ ਪੱਕੇ ਆਸ਼ਿਕ ਹਨ ਤੇ ਅਜੇਹੀ ਮਸਤੀ ਵਿਚ ਚੌਧਰਾਣੀ ਜ਼ਰੂਰ ਸੇਵਾ ਕਰਦੀ ਹੁੰਦੀ ਹੈ। ਇਸ ਗਲ ਨੂੰ ਅਸੀਂ ਭੀ ਜਾਣਦੇ ਸਾਂ। ਇਸ ਲਈ ਚੌਧਰੀ ਨੂੰ ਤਸੱਲੀ ਦਿੰਦੇ ਹੋਏ ਅਸੀਂ ਭੀ 'ਫਿਕਰ ਨਾ ਕਰੋ ਚੌਧਰੀ ਜੀ। ਅਸੀਂ ਜ਼ਰੂਰ ਅਛੀ ਤਰ੍ਹਾਂ ਸੰਭਾਲ ਕੇ ਆਵਾਂਗੇ' ਆਖ ਕੇ ਵਿਦਾ ਹੋਏ।

## ਚੌਧਰਾਣੀ ਦਾ ਪ੍ਰੇਮ

ਘਰ ਆਉਂਦਿਆਂ ਸਾਨੂੰ ਕਾਫੀ ਅਨ੍ਹੇਰਾ ਹੋ ਗਿਆ ਸੀ। ਅਨ੍ਹੇਰੇ ਦਾ

ਮਤਲਬ ਅਨ੍ਹੇਰਾ ਨਹੀਂ ਸਗੋਂ ਦੇਰਿ ਹੋ ਗਈ ਸਮਝੋ। ਕਿਉਂਕਿ ਬਿਜਲੀ ਦੇ ਚਾਨਣੇ ਨੇ ਅਨ੍ਹੇਰੇ ਦਾ ਤਾਂ ਨਾਉਂ ਹੀ ਗੁਆ ਦਿਤਾ ਹੈ।

'ਸਦਾ ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ'ਦੇ ਅਖਾਣ ਅਨੁਸਾਰ ਸਕੱਤ੍ਰਨੀ ਸਾਹਿਬਾਂ ਨੂੰ ਭੀ ਚਿਰ ਹੋ ਜਾਣ ਕਰਕੇ ਖੁੜਕ ਗਈ ਸੀ ਕਿ 'ਅਜ ਜ਼ਰੂਰ ਦਾਲ ਵਿਚ ਕੁਝ ਕਾਲਾ ਕਾਲਾ ਹੈ।' ਉਹ ਤੀਬਰਤਾ ਨਾਲ ਉਡੀਕ ਰਹੀ ਸੀ ਤੇ ਹਰ ਮਿੰਟ ਦੀ ਦੇਰੀ ਉਸ ਦੇ ਪਿਆਰ-ਪਾਰੇ ਨੂੰ ਉਤਾਂਹ ਚੁਕੀ ਜਾ ਰਹੀ ਸੀ।

ਗਡੀ ਵਿਚੋਂ ਉਤਰਨ ਦੀ 'ਘੁਸਰ ਘੁਸਰ' ਵਿਚ ਹੀ ਸ੍ਰੀ ਮਤੀ ਜੀ ਨੇ ਬੂਹਾ ਖੋਹਲਿਆ ਤੇ ਡਾਢੇ ਪਿਆਰ ਤੇ ਰੋਹ ਭਰੇ ਲਹਿਜੇ ਵਿਚ—

ਆ! ਦਾਦੇ.........ਤੇਰੇ ਮੂੰ ਹੱਗਿਆ ਲੁੱਚੇ ਸ਼ਰਾਬੀ ਦੇ, ਆ! ਆ ਤੇਰੀ ਭੁਗਤਿ ਸੁਆਰਦੀ ਹਾਂ, ਆ ਆ ਅਗੇ।'

ਕਹਿਕੇ ਸਾਡਾ ਸੁਆਗਤ ਕੀਤਾ। ਸਾਡੇ ਪੈਰਾਂ ਹੇਠੋਂ ਮਿੱਟੀ ਖਿਸਕੀ! ਸਾਨੂੰ ਸੋਚ ਸੀ ਕਿ ਸਾਡੇ ਨਾਲ ਭੀ ਮੇਲੇ ਵਿੱਚ 'ਚੱਕੀ ਰਾਹੇ' ਵਾਲੀ ਹੀ ਨਾ ਹੋਵੇ। ਹਾਂ! ਕਿਤੇ ਕਣਕ ਨਾਲ ਸੁਸਰੀ ਭੀ ਨਾਹ ਪੀਹ ਹੋ ਜਾਵੇ। ਖੈਰ! ਮੈਂ ਤਾਂ ਭਲਾ ਸਾਂ ਸੋਫੀ। ਸ੍ਰੀ ਮਤੀ ਜੀ ਦੇ ਪ੍ਰੇਮ ਭਰੇ ਸੁਬਚਨ ਸੁਣਕੇ ਪ੍ਰਧਾਨ ਸਾਹਿਬ ਦੇ ਭੀ ਹੋਸ਼ ਟਿਕਾਣੇ ਆ ਗਏ।

ਸਕੱਤਰਾਨੀ ਜੀ ਦੇ ਠੰਡੇ ਮਿਠੇ ਪਿਆਰ ਭਰੇ ਸੁਆਗਤੀ ਬਚਨ ਸੁਣ ਕੇ ਪ੍ਰਧਾਨ ਜੀ ਸੰਤ ਬਣ ਗਏ ਤੇ ਆਪ ਜੀ ਦੇ ਮੂੰਹੋਂ ਅਵਸੋਂ 'ਵਾਹਿਗੁਰੂ ਵਾਹਿਗੁਰੂ ਵਾਹਿਗੁਰੂ' ਦਾ ਹੀ ਜਾਪ ਹੋ ਰਿਹਾ ਸੀ। ਸਕੱਤਰ ਸਾਹਿਬ ਉਪਰਲਿਆਂ ਜੋੜਾਂ ਵਿਚ ਸਨ। ਠੰਡੀ ਹਵਾ ਲਗਣ ਨਾਲ ਲਾਲ ਪਰੀ ਹੋਰ ਨਿਖਾਰ ਵਿਚ ਆ ਗਈ।

ਮੁਰਦੇ ਵਾਂਗ ਬੜੀ ਮੁਸ਼ਕਲ ਨਾਲ ਗੱਡੀ ਵਿਚੋਂ ਧਰੂਹ ਕੇ ਬਾਹਰ ਕਢਿਆ। ਫਾਂਸੀ ਲਗੀ ਹੋਈ ਲਾਸ਼ ਵਾਂਗ ਧੌਣ ਇਕ ਪਾਸੇ ਨੂੰ ਡਿਗੀ ਹੋਈ, ਕੇਸ ਖਿਲਰਕੇ ਮਖੇਰਨੇ ਦਾ ਕੰਮ ਕਰ ਰਹੇ ਸਨ ਤੇ ਮਿੱਟੀ ਦੀ ਬੋਰੀ ਵਾਂਗ ਲੋਥ ਨੂੰ ਚੁਕਣਾਂ ਤੇ ਸੰਭਾਲਣਾਂ ਭੀ ਕੋਈ ਖੇਲ ਤਾਂ ਹੈ ਨਹੀਂ, ਅਸੀਂ ਦੋਹਾਂ

ਨ ਬਗਲਾਂ ਵਿਚ ਹਥ ਦਿਤੇ ਪਰ ਸਕੱਤਰ ਸਾਹਿਬ ਵਿਚ ਜਾਨ ਹੋਵੇ ਤਾਂ ਬਲ ਕਰਨ। ਉਹ ਤਾਂ ਸੁਰਗਾਪੁਰੀ ਦੇ ਨੇੜੇ ਪੁਜੇ ਹੋਏ ਸਨ। ਖਿਚ ਖਿਚਾ ਕੇ ਵਰਾਂਡੇ ਵਿਚ ਲੈ ਆਂਦਾ ਤਾਂ ਧਰਾਨੀ ਨੇ ਗਾਲਾਂ ਤੋਂ ਇਲਾਵਾ ਦੋ ਚਾਰ ਦੁਹੱਥੜਾਂ ਨਾਲ ਆਪ ਜੀ ਦਾ ਸੁਆਗਤ ਕੀਤਾ। ਕਾਂਬਾ ਤਾਂ ਡਰਦਿਆਂ ਸਾਨੂੰ ਭੀ ਛਿੜਦਾ ਸੀ ਤੇ ਸਹਿਮ ਸੀ ਕਿ ਕੁਛ ਹਿੱਸਾ ਵੰਡਾਉਣਾ ਹੀ ਨਾ ਪੈ ਜਾਵੇ, ਪਰ ਗੁਰੂ ਨੇ ਮਿਹਰ ਹੀ ਰਖੀ। ਅੰਦਰ ਸਿਟਕੇ ਮੈਂ ਗੱਡੀ ਵਿਚੋਂ ਲੈ ਕੇ ਸਕੱਤਰ ਸਾਹਿਬ ਦਾ ਦਸਤਾਰਾ ਅੰਦਰ ਦੇਣ ਗਿਆ ਤਾਂ ਅਗੋਂ– ਰਬ ਜਾਣਦਾ ਹੈ–ਮਾਲਕ ਦੇਵੇ ਤਾਂ ਬੰਦਾ ਸਹੇ–ਆਪ ਦੀ ਸੇਵਾ ਛੋਰਾਂ ਵਿਚ ਹੋ ਰਹੀ ਸੀ। ਦੁਹਰੀਆਂ ਤੇ ਤਿਹਰੀਆਂ ਗਾਲਾਂ ਅਤੇ ਦੁਹੱਥੜਾਂ ਨਾਲ ਹਰ ਤਰ੍ਹਾਂ ਸੇਵਾ ਹੋ ਰਹੀ ਸੀ ਅਗੋਂ ਲੋਥ ਨੂੰ ਕੀ ਕੀਤਾ ? ਬੋਲੋ 'ਸਤਿ ਸ੍ਰੀ ਅਕਾਲ।

ਜ਼ਿੰਦਗੀ ਦਾ ਸਵਾਲੁ ਬਿਖੜਾ ਹੈ।
ਮਰਨੁ ਜਮਣੁ ਖਿਆਲੁ ਬਿਖੜਾ ਹੈ।
ਹੱਲ ਭੀ ਇਸਦਾ ਅਤਿ ਜ਼ਰੂਰੀ ਹੈ,
ਮੰਨਿਆ ਇਹ ਕਮਾਲ ਬਿਖੜਾ ਹੈ।

———

# ਗੁਰੁਦੇਵ

ਕਲਕੱਤਾ ਤੇ ਹਾਵੜਾ ਦੋ ਇਲਾਕੇ ਹਨ। ਉਂਜ ਤਾਂ ਇਹ ਇਕ ਹੀ ਹੈ ਪਰ ਦਰਿਆ ਹੁਗਲੀ (ਗੰਗਾ) ਵਿਚਕਾਰ ਦੀ ਲੰਘਦਾ ਹੈ। ਲਹਿੰਦੇ ਪਾਸੇ ਵਾਲੀ ਵਸੋਂ ਨੂੰ ਹਾਵੜਾ ਅਤੇ ਚੜ੍ਹਦੇ ਪਾਸੇ ਵਾਲੀ ਵਸੋਂ ਨੂੰ ਕਲਕੱਤਾ ਆਖਦੇ ਹਨ।

ਵੀਹਵੀਂ ਸਦੀ ਦੇ ਆਰੰਭ ਵਿਚ ਜੋ ਹਾਲਤ ਇਸ ਇਲਾਕੇ ਦੀ ਸੀ ਉਸ ਦਾ ਤੇ ਅਜ ਦਾ ਧਰਤੀ ਅਕਾਸ਼ ਅਤੇ ਹਨ੍ਹੇਰੇ ਚਾਨਣ ਜਿਤਨਾ ਵਿਤਕਰਾ ਹੈ।

ਉਸ ਵੇਲੇ ਕਲਕੱਤੇ ਦੇ ਬੜੇ ਬਾਜ਼ਾਰ ਵਿਚ ਹੀ ਕੇਵਲ ਟਰਾਮ ਕਾਰ ਸੀ, ਪਰ ਉਸ ਟਰਾਮ ਕਾਰ ਵਿਚ ਬਿਜਲੀ ਦੀ ਮੋਟਰ ਨਾ ਸੀ ਸਗੋਂ ਖੱਚਰਾਂ ਨਾਲ ਖਿਚੀ ਜਾਣ ਦਾ ਨਜ਼ਾਰਾ ਅਜੀਬ ਹੀ ਸੀ।

ਮਠਿਆਈ ਦੀਆਂ ਦੁਕਾਨਾਂ ਕੇਵਲ ਦੋ ਕੁ ਹੀ ਸਨ ਜੋ ਬੜੇ ਬਾਜ਼ਾਰ ਵਿਚ ਮਿਲਦੀਆਂ ਸਨ। ਪਾਣੀ ਪੀਣ ਦੇ ਨਲਕੇ ਭੀ ਗਿਣਤੀ ਦੇ ਹੀ ਸਨ। ਪਰ ਉਸ ਸਮੇਂ ਪਾਣੀ ਪੀਣ ਦੇ ਨਲਕਿਆਂ ਦੀ ਲੋੜ ਭੀ ਨਾ ਸੀ ਭਾਸਦੀ ਕਿਉਂਕਿ ਬੰਗਾਲੀ ਤਾਂ ਨਲਕੇ ਦਾ ਪਾਣੀ ਪੀਣਾ ਪਾਪ ਸਮਝਦੇ ਸਨ। ਇਹ ਨਲਕੇ ਤਾਂ ਬਾਹਰ ਦੇ ਅਵਰਊਆਂ ਯਾਤਰੂਆਂ ਜਾਂ ਅਛੂਤਾਂ ਲਈ ਹੀ ਸਨ।

ਗੰਗਾ ਮਾਈ ਭੀ ਬਹੁਤ ਬੰਦਸ਼ਾਂ ਵਿਚ ਨਾ ਸੀ ਰਹਿੰਦੀ। ਇਹ ਘਾਣ

ਜੋ ਅਜ ਦਿਸਦੇ ਹਨ ਉਸ ਵੇਲੇ ਮਾਂ ਦੇ ਪੇਟ ਵਿਚ ਭੀ ਸ਼ਾਇਦ ਨਾ ਆਏ ਹੋਸਨ। ਗੰਗਾ ਮਾਈ ਜੇ ਜਲ ਪ੍ਰਦਾਨ ਕਰਕੇ ਜੀਵਾਉਂਦੀ ਸੀ ਤਦ ਉਸ ਸਮੇਂ ਮੁਰਦੇ ਤੇ ਗੰਦਗੀ ਹਟਾਉਣ ਦੀ ਡਿਊਟੀ ਭੀ ਗੰਗਾ ਮਾਈ ਦੇ ਹੀ ਜ਼ੁਮੇ ਸੀ। ਕਿਉਂਕਿ ਆਮ ਲੋਕਾਂ ਦੇ ਜੰਗਲ ਪਾਣੀ ਭੀ ਗੰਗਾ ਦੀ ਗੋਦ ਵਿਚ ਹੀ ਜਾਂਦੇ ਸਨ।

ਬੜਾ ਬਾਜ਼ਾਰ (ਹੈਰੀਸਨ ਰੋਡ) ਦੇ ਦੁਵੱਲੀ ਪਤਿਆਂ ਦੀਆਂ ਛੱਪਰੀਆਂ ਹੁੰਦੀਆਂ ਸਨ। 'ਸਿਆਲਦਾਹ' ਸਟੇਸ਼ਨ ਇਕ ਸੁੰਞੀ ਜਗ੍ਹਾ ਵਿਚ ਸੀ ਜਿਹੜਾ ਅਜ ਸਹਿਰ ਕਲਕੱਤੇ ਦਾ ਇਕ ਕਿਸਮ ਦਾ ਸੈਂਟਰ ਬਣਿਆ ਹੋਇਆ ਹੈ।

ਕਾਲੀ ਮਾਈ ਤਾਂ ਉਨ੍ਹੀ ਦਿਨੀ ਸੀ ਹੀ ਜੰਗਲ ਵਿਚ ਵਿਰਾਜ ਰਹੀ। ਆਪ ਜੀ ਦੇ ਦਰਸ਼ਨ ਕਰਨ ਨੂੰ ਅੱਛਾ ਚੰਗਾ ਟੋਲਾ ਬਣਾ ਕੇ ਜਾਣਾ ਪੈਂਦਾ ਸੀ। ਇਕਲੇ ਦੁਕੱਲੇ ਦੀ ਹਿਮਤ ਨਾ ਸੀ ਜੋ ਕਾਲੀ ਮਾਈ ਦੇ ਦਰਸ਼ਨ ਕਰ ਸਕੇ, ਉਹ ਭੀ ਜਦੋਂ, ਪਹੋਏ ਜਾਣ ਵਾਂਗ ਘਰੋਂ ਰੋਟੀਆਂ ਬੰਨ੍ਹ ਕੇ ਲੈ ਜਾਣੀਆਂ ਪੈਂਦੀਆਂ ਸਨ। ਰਸਤੇ ਵਿਚ ਨਾ ਕੋਈ ਥਾਂ ਪਾਣੀ ਪੀਣ ਨੂੰ ਤੇ ਨਾ ਹੀ ਖਾਣ ਨੂੰ ਕੁਛ ਮਿਲਦਾ ਸੀ ਹਾਂ। ਪਾਨ ਖੀੜੀ ਆਮ ਸੀ।

ਅਜ ਕਲ ਦਾ 'ਧਰਮ ਤਲਾ' ਤੇ 'ਚੌਰੰਗੀ' ਸਟਰੀਟ ਜਿਥੇ ਅਜ ਰਾਤ ਨੂੰ ਦਿਨ ਬਣਿਆ ਹੋਇਆ ਰਹਿੰਦਾ ਹੈ ਇਹ ਜਗ੍ਹਾ ਭੀ ਜੰਗਲ ਵਿਚ ਹੀ ਸਨ ਏਥੇ ਵੀ ਦਿਨੇ ਹੀ ਗਿਦੜ ਬੋਲਦੇ ਤੇ ਲੂੰਬੜ ਕਵਾਇਦਾਂ ਪਏ ਕਰਦੇ ਹੁੰਦੇ ਸਨ।

ਹਾਵੜੇ ਵਿਚ ਟਰਾਮ ਦਾ ਨਾਮ ਨਿਸ਼ਾਨ ਵੀ ਨਾ ਸੀ। ਖਪਰੇਲ ਤੇ ਪਤਰਾਂ ਦੇ ਕਚੇ ਘਰ ਅਤੇ ਉਨ੍ਹਾਂ ਘਰਾਂ ਅਗੇ ਛੋਟੇ ਛੋਟੇ ਛਪੜ ਅਮੀਰਤਾ, ਧਰਮ, ਅਤੇ ਜੀਵਨ ਦੀ ਜ਼ਰੂਰੀ ਚੀਜ਼ ਸਮਝੀ ਜਾਂਦੀ ਸੀ। ਇਹੀ ਛਪੜ ਟੱਟੀ ਪੇਸ਼ਾਬ ਕਰਨ ਲਈ, ਇਹੀ ਪਾਣੀ ਪੀਣ ਲਈ ਇਹੀ ਭਾਂਡੇ ਮਾਂਜਣ ਧੋਣ ਲਈ ਤੇ ਇਹੋ ਮਛੀਆਂ ਪਾਲਣ ਲਈ ਹੁੰਦੇ ਸਨ। ਮੁੜੀ ਮੁੜਕੀ

(ਚੌਲਾਂ ਦੀਆਂ ਢਿਕੀਆਂ ਤੇ ਮਿਠੇਆ ਭੁਲੀਆਂ) ਏਥੇ ਦਾ ਆਮ ਖਾਣਾ ਸੀ।

ਬੰਗਾਲ ਦਾ ਪਹਿਰਾਵਾ ਉਨ੍ਹੀ ਦਿਨੀ ਕੇਵਲ ਧੋਤੀ ਹੀ ਸੀ ਤੇ ਜਾਂ ਫਿਰ ਹਥ ਵਿਚ ਛਤਰੀ, ਉਹ ਵੀ ਕੇਵਲ ਮਰਦਾਂ ਦੇ ਹਥ। ਜ਼ਨਾਨੀਆਂ ਨਾ ਤਾਂ ਛਤਰੀ ਲੈ ਸਕਦੀਆਂ ਸਨ ਨਾ ਗਲ ਕੁੜਤੀ ਅਤੇ ਨਾ ਹੀ ਪੈਰੀ ਜੁਤੀ। ਪੌਂਦੀਆਂ ਸਨ। ਇਹ ਚੀਜ਼ਾਂ ਧਰਮ ਵਿਰੁਧ ਗਿਣੀਆਂ ਜਾਂਦੀਆਂ ਸਨ।

ਮੁਸਲਮਾਨ ਪੂਰੀ ਦਾਹੜੀ ਰਖਦੇ ਸਨ। ਮੁਸਲਮਾਨ ਤੇ ਹਿੰਦੂ ਦੀ ਇਹੀ ਵਡੀ ਨਿਸ਼ਾਨੀ ਸੀ ਕਿ ਮੁਸਲਮਾਨ ਪੂਰੀ ਦਾਹੜੀ ਵਾਲਾ ਤੇ ਹਿੰਦੂ ਬੰਗਾਲੀ ਮੂੰਹ ਮੁੰਨਾ ਹੁੰਦਾ ਸੀ। ਇਸੇ ਕਰਕੇ ਆਮ ਤੌਰ ਤੇ ਸਿਖਾਂ ਨੂੰ ਵੀ ਤਦੋਂ ਮੁਸਲਮਾਨ ਹੀ ਸਮਝਿਆ ਜਾਂਦਾ ਸੀ। ਹਰ ਇਕ ਨਵਾਂ ਮੁਸਲਮਾਨ ਬੰਗਾਲੀ ਬੜੇ ਅਦਬ ਪ੍ਰੇਮ ਅਤੇ ਚਾਉ ਨਾਲ ਸਿਖ ਨੂੰ 'ਅੱਸਲਾਮਾਲੇਕਮ' ਬੁਲੌਂਦਾ ਸੀ।

੨.

'ਆਪਨਾਰਾ ਕੀ ਸਿਖ ?' (ਕੀ ਤੁਸੀਂ ਸਿਖ ਹੋ ?)
'ਨਮਸ਼ਕਾਰ, ਸਤਿ ਸ੍ਰੀ ਅਕਾਲ'
'ਸਿਖ ਨਾ ਆਪਨੀ ?' (ਸਿਖ ਹੋ ਨਾ ਤੁਸੀਂ ?)
'ਹੋਂ ! ਕੈਨੋ ?' (ਹਾ, ਕਿਉਂ ?)
'ਕੀ ਦੇਖਛੇਨ ਆਪਨਾਰਾ' (ਤੁਸੀਂ ਕੀ ਵੇਖਦੇ ਹੋ ?)
'ਓਮਨੀ ਡਾਂੜੀਏ ਛੋ' (ਐਵੇਂ ਹੀ ਖੜੇ ਹਾਂ)
'ਲੱਖੀ ਪੂਜਾ ਦੇਖਛੋ ?' (ਦਿਵਾਲੀ ਵੇਖਦੇ ਹੋ ?)
'ਹੋਂ' (ਹਾਂ)

ਅਜ ਨਹੀਂ ਪਰ ਤਦੋਂ ਦੀਵਾਲੀ ਦੀ ਰਾਤ ਬੰਗਾਲ ਵਿਚ ਇਕ ਕਮਾਲ ਦੀ ਸੁਹਾਉਣੀ ਰਾਤ ਹੁੰਦੀ ਸੀ ਦਿਨ ਢਲੇ ਤੇ ਹੀ ਸਾਰੇ ਬੰਗਾਲ ਭਰ ਵਿਚ ਢੋਲਾਂ ਤੇ ਨਫੀਰੀਆਂ ਦੀ ਕੜ ਕੁਟ ਸ਼ੁਰੂ ਹੋ ਜਾਂਦੀ ਸੀ। ਮਿਟੀ ਦੀਆਂ ਬਣੀਆਂ ਦੇਵੀਆਂ (ਲਛਮੀ ਦੇਵੀ) ਦਾ ਸ਼ਿੰਗਾਰ ਅਸਲੀਅਤ ਨੂੰ ਮਾਤ

ਪਾਉਂਦਾ ਸੀ। ਹਰ ਇਕ ਘਰ ਨਹੀਂ ਤਾਂ ਹਰ ਇਕ ਮਹੱਲਾ ਜ਼ਰੂਰ ਲਛਮੀ ਦੇਵੀ ਨਾਲ ਸਜਿਆ ਹੋਇਆ ਹੁੰਦਾ ਸੀ ਬਰਸਾਤੀ ਕੀੜਿਆਂ ਅਤੇ ਜੋਵਨ ਦੀ ਪਰਭਾਤ ਪਿਛੋਂ ਰਾਤ ਵਾਂਗ ਦਿਨ ਢਲਦਿਆਂ ਹੀ ਦੇਵੀਆਂ ਨੂੰ ਚੁਕ ਚੁਕ ਗੰਗਾ ਮਾਈ ਦੀ ਗੋਦ ਵਿਚ ਤਾਰਨ ਲਈ ਟੋਲਿਆਂ ਦੇ ਟੋਲੇ ਢੋਲਕੀਆਂ ਮੰਦਲਾਂ ਤੇ ਡੱਫਾਂ ਨਫੀਰੀਆਂ ਨਾਲ ਗੌਂਦੇ ਬਜੌਂਦੇ ਚੁਫੇਰਿਉਂ ਚਲੇ ਆਉਂਦੇ ਸਨ। ਸੂਰਜ ਛਿਪਦਿਆਂ ਹੀ ਗੰਗਾ ਮਾਈ ਜਗਮਗਾ ਉਠਦੀ ਸੀ। ਮੀਲਾਂ ਬੱਧੀ, ਗਲ ਕੀ ਬੰਗਾਲ ਦੀ ਹਦ ਤਕ ਗੰਗਾ ਮਾਈ ਵਿਚ ਰੌਸ਼ਨੀ ਹੀ ਰੌਸ਼ਨੀ ਦਿਖਾਈ ਦਿੰਦੀ ਸੀ। ਲੱਖਾਂ ਕਰੋੜਾਂ ਦੀਵਿਆਂ ਤੋਂ ਇਲਾਵਾ ਬੜੇ ਬੜੇ ਪ੍ਰਾਲੀ ਦੇ ਦੋ ਮੂਸਲਾਂ ਨੂੰ ਅਗ ਲਾਕੇ ਗੰਗਾ ਵਿਚ ਗੱਡ ਦਿੰਦੇ ਸਨ ਤੇ ਪਈ ਪੂਜਾ ਹੁੰਦਾ ਸੀ। ਜੋ ਲਗ ਪਗ ਅਧੀ ਰਾਤ ਤੋਂ ਉਪਰੰਤ ਤਕ ਇਹੀ ਨਜ਼ਾਰਾ ਰਹਿੰਦਾ ਸੀ।

ਅਜ ਦਿਵਾਲੀ (ਲੱਖੀ ਪੂਜਾ) ਦੀ ਰਾਤ ਸੀ ਅਸੀਂ ਪੰਜਾਬ ਤੋਂ ਦੂਰ, ਬਣ ਠਣ ਕੇ ਦੀਵਾਲੀ ਦਾ ਅਨੰਦ ਲੈਣ ਲਈ ਲਛਮੀ ਪੁਜੀਂਦੀ ਦੇਖਣ ਲਈ ਦੋ ਕੁ ਵਜੇ ਦੋਪਹਿਰੇ ਹੀ ਘਰੋਂ ਨਿਕਲ ਤੁਰੇ। ਫਿਰ ਫਿਰਾਕੇ ਕਲਕਤੇ ਵਾਲੇ ਪਾਸੇ ਹੀ ਪੁਲ ਦੇ ਕੋਲ ਰੇਲਿੰਗ ਨਾਲ ਢਾਸਣਾ ਲਾਈ ਗੰਗਾ ਵਿਚ ਰੌਸ਼ਨੀ ਤੇ ਪੂਜਾ ਹੁੰਦੀ ਬੜੇ ਚਾਉ ਤੇ ਖੁਸ਼ੀ ਨਾਲ ਦੇਖ ਰਹੇ ਸਾਂ। ਕਿ ਅਚਨਚੇਤ ਇਕ ਚੜ੍ਹਦੀ ਉਮਰ ਦੇ ਬੰਗਾਲੀ ਨੇ, ਜਿਸ ਨੇ ਸਿਲਕੀ ਸਾੜ੍ਹੀ ਲਾਈ ਹੋਈ ਸੀ ਸਾਡੇ ਕੋਲ ਆਕੇ ਉਪਰੋਕਤ ਗਲ ਬਾਤ ਬੰਗਾਲੀ ਵਿਚ ਸ਼ੁਰੂ ਕੀਤੀ ਉਸ ਨੇ, ਝਟ ਪੱਟ ਔਂਦਿਆਂ ਹੀ ਸਵਾਲਾਂ ਦੀ ਬੁਛਾੜ:—

ਕੀ ਤੁਸੀਂ ਸਿਖ ਹੋ ? ਨਮਸ਼ਕਾਰ, ਸਤਿ ਸ੍ਰੀ ਅਕਾਲ, ਤੁਸੀਂ ਸਿਖ ਹੋ ਨਾ ? ਸ਼ੁਰੂ ਕਰ ਦਿਤੀ।

ਸਾਡਾ ਖਿਆਲ ਦਰਿਆ ਵਲ ਨੂੰ ਸੀ ਪਰ ਜਦ ਪਿਛਾਂ ਮੁੜ ਕੇ ਇਕ ਡਾਢੇ ਅਮੀਰ ਸੁੰਦਰ ਜੁਆਨ ਬੰਗਾਲੀ ਨੂੰ ਬੜੇ ਪ੍ਰੇਮ ਤੇ ਅਦਬ ਨਾਲ 'ਸਤਿ ਸ੍ਰੀ ਅਕਾਲ।' ਬੁਲਾਕੇ, ਸਿਖਾਂ ਨੂੰ ਅਸਚਰਜਤਾ ਨਾਲ ਤਕਦੇ ਤੇ ਖੁਸ਼ੀ ਖੁਸ਼ੀ ਪੁਛਣਪੁਛਦੇ ਦੇਖਿਆ ਤਾਂ ਸਾਡਾ ਖਿਆਲ ਸੁਭਾਵਕ ਇਸ ਪਾਸੇ ਹੋਣਾ ਸੀ।

ਮੇਰੇ ਨਾਲ ਮੇਰੇ ਭਾਈ ਸਾਹਿਬ ਸਨ ਜੋ ਸੁਹਣੇ ਸਿੱਧੇ ਸਰੂ ਵਰਗੇ ਭਰਵੇਂ ਜੁਆਨ ਸਨ । ਬ੍ਰਿਜਸਾਂ ਪਾਈਆਂ ਹੋਈਆਂ, ਪੈਰੀਂ ਸੋਹਣੇ ਬਰਾਊਨ ਬੂਟ ਤੇ ਸਿਰਾਂ ਤੇ ਚਾਰਖ਼ਾਨੇ ਦੀਆਂ ਲੁਧਿਆਨਵੀਂ ਲੁੰਙੀਆਂ ਤੇ ਗਲ ਸੁਹਣੇ ਸਜਵੇਂ ਕੋਟ । ਫ਼ੌਜੀਆਂ ਵਾਂਗ ਬਾਜ ਨਾਲ ਚੜ੍ਹਾਏ ਹੋਏ ਦਾਹੰੜੇ । ਛੇ ਛੇ ਫੁੱਟ ਦੇ ਲਗ ਭਗ ਫੌਜੀ ਜੁਆਨ ਪ੍ਰਤੀਤ ਹੁੰਦੇ ਸਨ । ਦਰਅਸਲ ਇਹ ਬੰਗਾਲੀ ਰਾਜਾ ਫੌਜੀ ਜੁਆਨ, ਫੌਜੀ ਸਿੱਖ ਸਮਝਕੇ ਹੀ ਮੁਲਾਕਾਤ ਲਈ ਪਾਸ ਆਇਆ ਸੀ ।

ਪਿਛਾਂਹ ਮੁੜਕੇ ਜਦ ਅਸੀਂ ਤਕਿਆ ਤਾਂ ਇਸ ਦੇ ਨਾਲ ਸੁਨਹਿਰੀ ਪਟਕੇ ਬੱਧੀ ਦੋ ਸਿਪਾਹੀ ਬੰਦੂਕਾਂ ਲਈ ਖੜੇ ਸਨ । ਨਾਲ ਹੀ ਚਾਰ ਘੋੜੇ ਦੀ ਬੱਘੀ ਖੜੀ ਸੀ, ਇਹ ਇਕ ਬੰਗਾਲੀ ਰਾਜਾ ਸੀ ।

ਪਹਿਲਾਂ ਤਾਂ ਅਸੀਂ ਵਿੰਹਦਿਆਂ ਹੀ ਅਸਚਰਜ ਜੇਹੇ ਹੋ ਗਏ, ਪਰ ਹੁਣ ਹੋਲੀ ਹੌਲੀ ਡਾਢੇ ਪਿਆਰ ਦੀ ਗਲਬਾਤ ਸ਼ੁਰੂ ਹੋ ਗਈ । ਇਸਦੀ ਗਲਬਾਤ ਤੋਂ ਸਿਆਣਪ, ਪਿਆਰ ਅਤੇ ਗੁਰ ਸਿੱਖੀ ਨਾਲ ਡਾਢੀ ਹੀ ਸ਼ਰਧਾ ਟਪਕ ਰਹੀ ਸੀ। ਸਾਨੂੰ ਇਸ ਨੇ ਸਿੱਖੀ ਬਾਬਤ ਹੀ ਕਈ ਪ੍ਰਸ਼ਨ ਪੁਛੇ । ਅਤੇ ਕਈ ਵਾਰ ਤਾਂ ਪ੍ਰੇਮ ਖੀਵਾ ਹੋ ਕੇ ਇਹ ਗਭਰੂ ਰਾਜਾ ਸਾਡੇ ਪੈਰੀਂ ਹਥ ਭੀ ਲੈਣ ਤਕ ਪੁਜਾ। ਅਸੀਂ ਇਸ ਦੀ ਪ੍ਰੇਮ ਵਾਰਤਾ ਅਤੇ ਸਿਖੀ ਲਈ ਅਥਾਹ ਸ਼ਰਧਾ ਦੇਖ ਕੇ ਹੈਰਾਨ ਸਾਂ । ਗੱਲਾਂ ਗੱਲਾਂ ਵਿਚ ਸਾਨੂੰ ਦੀਵਾਲੀ ਭੁਲ ਗਈ ਤੇ ਹੁਣ ਇਸੇ ਸਜੀਲੇ ਜੁਆਨ ਨਾਲ ਰੁੱਝ ਗਏ । ਕੁਛ ਚਿਰ ਇਧਰ ਉਧਰ ਦੀਆਂ ਗੱਲਾਂ ਕਰਨ ਪਿਛੋਂ ਇਸ ਰਾਜੇ ਨੇ ਸਾਨੂੰ ਆਪਣੇ ਨਾਲ ਆਪਣੇ ਘਰ ਜਾਣ ਲਈ ਮਜਬੂਰ ਕਰ ਲਿਆ । ਅਸੀਂ ਹੈਰਾਨੀ ਨਾਲ, ਪਰ ਪ੍ਰੇਮ ਬੱਧੇ ਹੋਏ ਉਸ ਦੇ ਨਾਲ ਗੱਡੀ ਵਿਚ ਬੈਠ ਗਏ ਤੇ ਪਲਾਂ ਵਿਚ ਕਲਕਤੇ ਦੀ ਇਕ ਆਲੀਸ਼ਾਨ ਬਹੁਤ ਵੱਡੀ ਪੁਰਾਣੀ ਸ਼ਾਹੀ ਖ਼ਾਨਦਾਨੀ ਇਮਾਰਤ ਵਿਚ ਆ ਵੜੇ । ਦਰ ਅਗੇ ਬੰਦੂਕ ਦਾ ਪਹਿਰਾ ਲਾਈ ਦਰਬਾਨ ਖੜੇ ਸਨ ਸਾਨੂੰ ਉਤਰਦਿਆਂ

ਨੂੰ ਹੀ ਦੇਖਕੇ ਉਨ੍ਹਾਂ ਸਾਨੂੰ ਸਲਾਮੀ ਦਿੱਤੀ। ਮਿੰਟਾਂ ਵਿਚ ਅਸੀਂ ਇਕ ਬਾਦਸ਼ਾਹੀ ਸਜੇ ਮਕਾਨ ਦੇ ਇਕ ਖਾਸ ਮਹਿਮਾਨੀ ਕਮਰੇ ਵਿਚ ਜਾ ਬੈਠੇ।

੩.

ਲੱਖੀ ਪੂਜਾ (ਦੀਵਾਲੀ) ਦਾ ਤਿਉਹਾਰ ਬੰਗਾਲ ਵਿਚ ਡਾਢੀ ਹੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਹਰ ਘਰ ਵਿਚ ਵਧ ਤੋਂ ਵਧ ਖੁਸ਼ੀ ਕੀਤੀ ਜਾਂਦੀ ਹੈ ਤੇ ਆਏ ਗਏ ਨੂੰ ਮਠਿਆਈ ਆਦਿ ਖੁਲੌਣੀ ਤੇ ਆਦਰ ਕਰਨਾ ਸੁਭਾਗ ਸਮਝਿਆ ਜਾਂਦਾ ਹੈ।

ਮਿੰਟਾਂ ਵਿਚ ਸਾਡੇ ਲਈ ਭੀ ਤਰ੍ਹਾਂ ਤਰ੍ਹਾਂ ਦੀ ਮਿਠਿਆਈ ਆ ਗਈ। ਨਾਂਹ ਨੁਕਰ ਦਾ ਤਾਂ ਸਵਾਲ ਹੀ ਨਹੀਂ ਸੀ ਉਠਦਾ ਕਿਉਂਕਿ ਇਸ ਤਰ੍ਹਾਂ ਅੱਜ ਦੇ ਦਿਨ ਇਨਕਾਰ ਕਰਨਾ ਬੁਰਾ ਤੇ ਅਪਸ਼ਗਨ ਸਮਝਿਆ ਜਾਂਦਾ ਹੈ। ਇਸ ਘਰ ਦੀ ਰਹੁ ਰੀਤ ਕੁਛ ਹੋਰ ਭੀ ਅਜੀਬ ਤੇ ਨਿਰਾਲੀ ਹੀ ਜਾਪਦੀ ਸੀ। ਅਸੀਂ ਆਪੋ ਵਿਚ ਦੀ ਸੋਚ ਵਿਚਾਰ ਕਰ ਰਹੇ ਸਾਂ ਕਿ "ਇਹ ਰਾਜਾ ਬਾਬੂ ਸਾਨੂੰ ਕਿਉਂ ਨਾਲ ਲੈਕੇ ਆਇਆ ਹੈ? ਆਖ਼ਰ ਕੋਈ ਮਤਲਬ ਤਾਂ ਹੋਵੇਗਾ ਹੀ ਨਾ, ਬਿਨਾਂ ਮਤਲਬੋਂ ਕੌਣ ਕਿਸੇ ਨੂੰ ਬੁਲਾਉਂਦਾ ਹੈ?" ਆਦਿ ਅਜੇ ਅਸੀਂ ਉਪਰੋਕਤ ਵਿਚਾਰਾਂ ਵਿਚ ਹੀ ਸਾਂ ਕਿ ਉਸ ਨੌਜਵਾਨ ਰਾਜੇ ਨੇ ਅੰਦਰ ਵੜਦਿਆਂ ਹੀ ਆਖਿਆ— 'ਆਓ ਹੁਣ ਗੁਰਦੁਆਰੇ ਵਿਚ ਚਲੀਏ', ਹੈਂ! ਗੁਰਦੁਆਰਾ! ਅਸੀਂ ਹੈਰਾਨ ਜੇਹੇ ਹੋ ਗਏ।

ਉੱਠੇ ਤੇ ਉਸਦੇ ਪਿਛੇ ਹੋ ਤੁਰੇ। ਇਕ ਬਹੁਤ ਹੀ ਸੁਹਣੇ ਸਜੇ ਕਮਰੇ ਵਿਚ ਜਿਸ ਦੇ ਚੌਫੇਰੇ ਫੁੱਲਾਂ ਦੇ ਗੁਲਦਸਤੇ ਸਜੇ ਹੋਏ ਸਨ ਤੇ ਬਾਹਰ ਭੀ ਹਰ ਤਰਫ਼ ਫੁਲਵਾੜੀ ਫੁੱਲ ਰਹੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਸਨ। ਨਾਲ ਹੀ ਇਕ ਪੂਰੇ ਕਦ ਦੀ ਚੌਕੜੀ ਮਾਰੇ ਹੋਏ ਇਕ ਸੰਤ ਮੂਰਤਿ ਗੁਰਮੁਖ ਸਿੰਘ ਦੀ ਫੋਟੋ ਭੀ ਫੁੱਲਾਂ ਦੇ ਹਾਰਾਂ ਤੇ ਕੀਮਤੀ ਸੋਨੇ ਤੇ ਮੋਤੀਆਂ ਦੇ ਹਾਰਾਂ ਨਾਲ ਸਜੇ ਹੋਏ ਵਿਰਾਜਮਾਨ ਸਨ।

ਅਸੀਂ ਖੁਸ਼ੀ ਤੇ ਅਨੰਦ ਪਰ ਅਦਬ ਤੇ ਆਚਰਜਤਾ ਭਰੇ ਹਿਰਦੇ ਨਾਲ ਮਹਾਰਾਜ ਦੀ ਦੇਹ ਨੂੰ ਮਥਾ ਟੇਕਿਆ ਅਤੇ 'ਏਥੇ ਇਕ ਬੰਗਾਲੀ ਦੇ ਘਰਿ ਸ੍ਰੀ ਗੁਰੂ ਗ੍ਰੰਥ ਸਾਹਿਬ ? ਇਹ ਕਿਸ ਗੁਰਮੁਖ ਦੀ ਫੋਟੋ ਹੈ ? ਏਥੇ ਕਿਵੇਂ ਆਈ ? ਇਸ ਦਾ ਇਸ ਨਾਲ ਕੀ ਸਬੰਧ ਹੈ ? ਇਸ ਬੰਗਾਲੀ ਰਾਜੇ ਨੂੰ ਗੁਰੂ ਗ੍ਰੰਥ ਸਾਹਿਬ ਨਾਲ ਕੀ ਮਿਸ ?' ਆਦਿ ।

ਸੋਚ ਹੀ ਰਹੇ ਸਾਂ ਕਿ ਇਸ ਗਭਰੂ ਬੰਗਾਲੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਇਸ ਦਿਵਯ ਮੂਰਤੀ ਸੰਤ ਸਰੂਪ ਸਿੰਘ ਦੀ ਮੂਰਤੀ ਨੂੰ ਮਥਾ ਟੇਕਦਿਆਂ ਆਪਣੀ ਵਾਰਤਾ ਕਿਉਂ ਕਹਿਣੀ ਅਰੰਭ ਕੀਤੀ:-

ਸਿੰਘ ਜੀ ! ਤੁਸੀਂ ਹੈਰਾਨ ਹੋਵੋਗੇ ਕਿ ਮੈਂ ਬੰਗਾਲੀ ਦੇ ਘਰਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਕਿਵੇਂ ਆਏ ਤੇ ਇਹ ਮਹਾਤਮਾਂ ਜੀ ਕੌਣ ਹਨ ?

ਖਾਲਸਾ ਜੀ ! ਇਹ ਮਹਾਤਮਾਂ ਸਾਡੇ ਗੁਰਦੇਵ ਹਨ, ਵਾਹਿਗੁਰੂ ਹਨ, ਸਾਡੇ ਸਭ ਕੁਛ ਹਨ ।

ਰਾਜਾ ਬਾਬੂ ਨੇ ਆਪਣੀ ਕਹਾਣੀ ਨੂੰ ਜਾਰੀ ਰਖਦਿਆਂ ਕਿਹਾ:-

ਸਿੰਘ ਜੀ ! ਮੇਰੇ ਧੰਨ ਭਾਗ ਹਨ, ਸਾਡੇ ਧੰਨ ਭਾਗ ਹਨ ਜੋ ਤੁਹਾਡੇ ਦਰਸ਼ਨ ਹੋਏ । ਤੁਸੀਂ ਸਾਡੇ ਘਰ ਚਰਨ ਪਾਏ । ਮੈਂ ਏਥੇ ਕਦੇ ਕੋਈ ਸਿਖ ਨਹੀਂ ਦੇਖਿਆ ਪਰ ਅਜ ਤੁਹਾਨੂੰ ਪੁਲ ਪਾਸ ਖੜੋਤਿਆ ਦੇਖ ਕੇ, ਖਾਲਸਈ ਸ਼ਕਲ ਵਿਚ, ਸਿੱਖ ਸੂਰਤ ਵਿਚ ਖੜੋਤਿਆਂ ਦੇਖਕੇ, ਮੇਰੇ ਹਿਰਦੇ ਸਾਗਰ ਵਿਚ ਉਛਾਲ ਆ ਗਿਆ । ਮੇਰਾ ਜੀਓ ਆਪਿਓਂ ਬਾਹਰ ਹੋ ਗਿਆ ਖੁਸ਼ੀ ਵਿਚ ਮੈਂ ਆਪੇ ਵਿਚ ਨਾ ਰਹਿ ਸਕਿਆ । ਤਦੇ ਹੀ ਮੈਂ ਤੁਹਾਨੂੰ ਮਲੋ ਜ਼ੋਰੀ ਆਪਣੇ ਨਾਲ ਲੈ ਆਇਆ ਹਾਂ । ਅਜ ਵਰ੍ਹੇ ਦਿਨਾਂ ਦੇ ਦਿਨ ਤੁਹਾਡੇ ਸੁਭਾਗ ਦਰਸਨ ਸਾਡੇ ਮਹਾਨ ਉਤਮ ਭਾਗਾਂ ਦੀ ਨਿਸ਼ਾਨੀ ਹੈ ।' ਇਹ ਗੁਰਦੇਵ ਜੀ ਕੌਣ ਹਨ ? ਮਹਾਰਾਜ ਗੁਰੂ ਗ੍ਰੰਥ ਸਾਹਿਬ ਏਥੇ ਕਿਵੇਂ ਆਏ-

ਉਸ ਬਾਬੂ ਨੇ ਆਪਣੇ ਕਥਨ ਨੂੰ ਜਾਰੀ ਰਖਦੇ ਹੋਇਆਂ ਕਿਹਾ:-

ਮੇਰੇ ਬਾਬਾ ਜੀ ਵਾਇਸਰਾਇ ਦੇ ਦਫਤਰ (ਸੈਕਟ੍ਰੀਏਟ) ਵਿਚ ਵਡੇ ਬਾਬੂ ਸਨ। ਘਰੋਂ ਰਾਜੇ ਹੁੰਦੇ ਹੋਏ ਸਰਕਾਰ ਦੇ ਘਰ ਭੀ ਮੰਨੇ ਪ੍ਰਮੰਨੇ ਸਨ।

੪.

ਮਹਾਰਾਜਾ ਰਣਜੀਤ ਸਿੰਘ ਜੀ ਦੇ ਬੈਕੁੰਠ ਸਿਧਾਰਨ ਦੇ ਨਾਲ ਹੀ ਪੰਜਾਬ ਵਿਚ ਅਫਰਾਦਫਰੀ ਮਚ ਗਈ। ਹੱਨੇ ਹੱਨੇ ਬਾਦਸ਼ਾਹੀ ਹੋ ਗਈ। ਸਿਖਾਂ ਨੂੰ ਬਿਖਰੇ ਹੋਏ ਤੇ ਆਪ ਮੁਹਾਰੇ ਵੇਖਕੇ ਫਰੰਗੀਆਂ ਦੇ ਮੂੰਹ ਪਾਣੀ ਭਰ ਆਇਆ। ਸਿੰਘਾਂ ਫ਼ਰੰਗੀਆਂ ਦੇ ਜੰਗ ਹੋਏ। ਸਿਖ ਰਾਜ ਜਾਂਦਾ ਰਿਹਾ। ਪੰਜਾਬ ਅੰਗਰੇਜ਼ਾਂ ਦੇ ਹੇਠਾਂ ਆ ਗਿਆ।

ਸਿਖ ਰਾਜ ਵਿਚ ਹਲਚਲੀ ਮਚ ਗਈ। ਅਮੀਰ ਤੇ ਰਈਸ ਰਾਜ ਘਰਾਣੇ ਦੇ ਸਿਖਾਂ ਨੂੰ ਚਾਲਾਕ ਫਰੰਗੀ ਨੇ, ਪਾੜ ਪਾੜ ਦੂਰ ਦੁਰਾਡੇ ਚੁਕ ਮਾਰਿਆ ਕੋਈ ਕੈਦ ਕਰ ਲਏ, ਕਈਆਂ ਨੂੰ ਯੂ. ਪੀ. ਵਿਚ ਜਾਗੀਰਾਂ ਦੇ ਕੇ ਤੁਰਮਾ ਲਿਆ, ਕਈਆਂ ਨੂੰ ਦੇਸ਼ ਬਦਰ ਕਰ ਦਿਤਾ। ਹਥਿਆਰ ਖੋਹ ਲਏ। ਆਜ਼ਾਦ ਪੰਜਾਬ ਗ਼ੁਲਾਮ ਹੋ ਗਿਆ। ਬਹਾਦਰ ਅਜਿਤ ਪੰਜਾਬ ਆਪਣੇ ਹੀ ਭਰਾਵਾਂ, ਗ਼ਦਾਰ ਭਰਾਵਾਂ ਹਥੋਂ ਮਾਰਿਆ ਗਿਆ।

ਉਨ੍ਹੀ ਦਿਨੀ ਮੇਰੇ ਬਾਬਾਂ ਜੀ ਪਾਸ ਇਹ ਗੁਰ ਦੇਵ ਮਹਾਰਾਜ (ਤਸਵੀਰ ਵਲ ਇਸਾਰਾ ਕਰਕੇ) ਨੌਕਰ ਹੋ ਗਏ ਕੇਵਲ ਤਿੰਨ ਰੁਪਏ ਮਹੀਨੇ ਉਤੇ। ਓਦੋਂ ਸ਼ਿਮਲੇ ਜਾਣ ਲਈ ਕੋਈ ਰੇਲ ਗੱਡੀ ਨਾ ਸੀ ਸਗੋਂ ਖਚਰਾਂ ਤੇ ਘੋੜਿਆਂ ਉਤੇ ਬੜੀ ਮੁਸ਼ਕਲ ਨਾਲ ਜਾਇਆ ਜਾਂਦਾ ਸੀ। ਉਥੇ ਸ਼ਿਮਲੇ ਹੀ ਇਨ੍ਹਾਂ ਗੁਰਦੇਵ ਮਹਾਰਾਜ ਜੀ ਦੀ ਮੇਰੇ ਬਾਬਾ ਜੀ ਨਾਲ ਮੁਲਾਕਾਤ ਹੋਈ।

ਇਹ ਗੁਰਦੇਵ ਮਹਾਰਾਜ ਜੀ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਰਹਿ ਚੁਕੇ ਸਨ। ਬਾਬਾ ਜੀ ਨੇ ਦਰਬਾਨ ਰਖ ਲਏ।

ਅਠਾਰਾਂ ਸੈ ਸਤਵੰਜਾ (੧੮੫੭) ਈਸਵੀ ਗ਼ਦਰ ਦੇ ਦਿਨਾਂ ਵਿਚ ਮੇਰੇ ਬਾਬਾ ਜੀ ਦਿਲੀ ਵਿਚ ਹੀ ਸਨ ਜਦ ਗ਼ਦਰ ਦੀਆਂ ਮਾਰੋ ਮਾਰ ਦੀਆਂ ਲਾਟਾਂ ਨੇ ਮੁਲਕ ਨੂੰ ਆਪਣੀ ਭਿਆਨਕ ਲਪੇਟ ਵਿਚ ਲੈ ਲਿਆ ਉਸ

ਵੇਲ ਮੇਰੇ ਬਾਬਾ ਜੀ ਦਿਲੀ ਵਿਚ ਹੀ ਘੇਰੇ ਵਿਚ ਆ ਗਏ।

ਇਹ ਉਹ ਸਮਾਂ ਸੀ-ਸਿੰਘ ਜੀ !—ਜਿਸ ਵੇਲੇ ਮਾਵਾਂ ਪੁਤ ਨਹੀਂ ਸੰਭਾਲੇ, ਪਰ ਇਹ-ਗੁਰਦੇਵ ਮਹਾਰਾਜ ਜੀ-ਸਾਡੇ ਘਰ ਦੇ ਦਰਬਾਨ ਸਨ। ਕਈ ਆਂਧੀਆਂ ਆਈਆ ਕਹਿਰ ਝੁਲੇ, ਗੁਰਦੇਵ ਮਹਾਰਾਜ ਜੀ ਜ਼ਖਮੀਹੋਗਏ ਪਰ ਆਪਣੇ ਧਰਮ ਤੋਂ ਆਪਣੇ ਫਰਜ਼ ਤੋਂ ਨਾ ਹਿਲੇ ਤੇ ਨਾ ਹਿਲੇ।

ਕਿਨਾ ਹੀ ਚਿਰ ਦਿਨ ਰਾਤ ਇਕ ਕਰਕੇ ਸਾਡੇ ਘਰ ਦੀ ਰਾਖੀ ਕੀਤੀ। ਸਾਡੇ ਘਰ ਨੂੰ, ਸਾਡੇ ਟਬਰ ਨੂੰ ਬਚਾਇਆ:—

ਇਸ ਤੋਂ ਪਿਛੋਂ ਅਸੀਂ ਬੰਗਾਲ ਵਿਚ ਆ ਗਏ ਇਸੇ ਘਰ ਵਿਚ। ਸਾਡੇ ਉਪਰ ਕਈ ਮੁਸੀਬਤਾਂ ਆਈਆਂ ਪਰ ਸਾਡੀ ਇਸੇ ਗੁਰਦੇਵ ਮਹਾਰਾਜ ਜੀ ਨੇ ਰਖਿਆ ਕੀਤੀ।

ਇਕ ਵਾਰ ਸਾਡੇ ਘਰ ਡਾਕਾ ਪਿਆ ਗੁਰੂ ਦੇਵ ਮਹਾਰਾਜ ਜੀ ਨੂੰ ਪਹਿਲਾਂ ਤਾਂ ਡਾਕੂ ਆਪਣੇ ਨਾਲ ਮਿਲੌਣਾਂ ਚਾਹੁੰਦੇ ਸਨ ਰੁਪਿਆ ਦੇਕੇ, ਵੱਢੀ ਦੇਕੇ ਅੰਤ ਨੂੰ ਇਹ ਕੰਮ ਨਾ ਸਰਦਾ ਦੇਖਕੇ ਮੁਠ ਭੇੜ ਹੋ ਗਈ। ਗੁਰੂ ਦੇਵ ਮਹਾਰਾਜ ਜੀ ਐਨੇ ਜ਼ਖਮੀ ਹੋਏ ਕਿ ਰਹੇ ਰਬ ਦਾ ਨਾਮ। ਪਰ ਕੀ ਮਜਾਲ ਜੋ ਆਪ ਜੀ ਦੇ ਮੂੰਹੋਂ 'ਹਾਇ' ਸ਼ਬਦ ਨਿਕਲਿਆ ਹੋਵੇ। ਐਵੇਂ ਮਹੀਨਿਆਂ ਵਿਚ ਹੀ ਫੇਰ ਉਸ ਤਰ੍ਹਾਂ ਦੇ ਦਗ ਦਗ ਕਰਦੇ ਰੱਬੀ ਨੂਰ ਚਿਹਰੇ ਵਾਲੇ ਪ੍ਰਗਟੇ।

ਇਕ ਵਾਰ ਸਾਡੇ ਘਰ ਚੋਰੀ ਹੋ ਗਈ। ਗੁਰੂ ਦੇਵ ਮਹਾਰਾਜ ਜੀ ਨਾਲ ਭੀ ਚੋਰਾਂ ਦੇ ਵਾਰ ਹੋਏ, ਮਹਾਰਾਜ ਜੀ ਫੇਰ ਉਸੇ ਤਰਾਂ ਭਾਵੇ ਘਾਇਲ ਹੋ ਗਏ ਪਰ ਕੋਈ ੭੫ ਪਚੱਤ੍ਰ ਹਜ਼ਾਰ ਰੁਪਏ ਦੇ ਗਹਿਣੇ ਗੁਰੂ ਦੇਵ ਮਹਾਰਾਜ ਜੀ ਨੇ ਚੋਰਾਂ ਤੋਂ ਖੋਹ ਲਏ। ਇਸੇ ਹੀ ਤਰ੍ਹਾਂ ਅਨੇਕ ਘਟ-ਨਾਵਾਂ ਹੋਈਆਂ ਪਰ ਗੁਰੂ ਦੇਵ ਮਹਾਰਾਜ ਸਦਾ ਆਪਣੇ ਧਰਮ ਉਤੇ ਕਾਇਮ ਰਹੇ।

## ੫.

## ਨਿਤ ਨੇਮ

ਗੁਰੂ ਦੇਵ ਮਹਾਰਾਜ ਤੜਕੇ ਦੋ ਤਿੰਨ ਬਜੇ ਉਠਦੇ, ਅਸ਼ਨਾਨ ਕਰਕੇ,

ਪੂਜਾ ਪਾਠ ਕਰਦੇ ਤੇ ਫੇਰ ਸਾਰਾ ਹੀ ਦਿਨ ਆਪਣੇ ਰੰਗ ਵਿਚ ਮਸਤ ਕੁਝ ਨਾ ਕੁਝ ਪੜ੍ਹਦੇ ਰਹਿੰਦੇ।

ਜਦ ਤੋਂ ਗੁਰਦੇਵ ਮਹਾਰਾਜ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਪੰਜਾਬੋਂ ਲੈ ਆਂਦਾ ਤਦ ਤੋਂ ਆਪ ਸਵੇਰੇ ਜ਼ਰੂਰ ਪਾਠ ਕਰਦੇ ਤੇ ਸ਼ਾਮ ਨੂੰ ਰਹਿਰਾਸ ਦਾ ਪਾਠ ਭੀ ਸਾਨੂੰ ਸਾਰਿਆਂ ਨੂੰ ਨਾਲ ਬਠਾਲਕੇ ਕਰਦੇ। ਮੈਂ ਗੁਰਮੁਖੀ ਜਾਣਦਾ ਹਾਂ। ਥੋੜ੍ਹਾ ਥੋੜ੍ਹਾ ਪਾਠ ਕਰ ਲੈਂਦਾ ਹਾਂ ਭਾਵੇਂ ਮੈਨੂੰ ਸਮਝ ਨਹੀਂ ਪੈਂਦੀ ਪਰ ਜੋ ਕੁਝ ਗੁਰਦੇਵ ਜੀ ਨੇ ਸਾਨੂੰ ਦਸਿਆ ਹੈ ਉਹ ਸਭ ਯਾਦ ਹੈ ਉਸੇ ਭਾਵ ਭਾਵਨੀ ਨਾਲ ਅਸੀਂ ਸਦਾ ਦੋ ਵੇਲੇ ਪਾਠ ਕਰਦੇ ਹਾਂ। ਜਪੁਜੀ ਸਾਹਿਬ ਤੇ ਰਹਿਰਾਸ ਸਾਡੇ ਕੰਠ ਹੈ।

ਸਿੰਘ ਜੀ! ਇਸਤੇ ਪਿਛੋਂ ਮੈਂ ਤੁਹਾਨੂੰ ਕੀ ਦਸਾਂ ਸਾਡੇ ਘਰ ਵਿਚ ਨੌ ਨਿਧਾਂ ਤੇ ਅਠਾਰਾਂ ਸਿਧਾਂ ਦਾ ਵਾਸ ਹੋ ਗਿਆ। ਜਦ ਭੀ ਕੋਈ ਦੁਖ ਤਕਲੀਫ ਕਸ਼ਟ ਹੋਇਆ। ਗੁਰੂ ਦੇਵ ਮਹਾਰਾਜ ਕੋਲ ਬੇਨਤੀ ਕੀਤੀ। ਗੁਰੂ ਦੇਵ ਮਹਾਰਾਜ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਵਾਕ ਲਿਆ ਜੋ ਬਾਤ ਮੂੰਹੋਂ ਕਢੀ ਸਿਧ ਹੋ ਗਈ।

ਪਿਤਾ ਜੀ ਦੇ ਘਰ ਔਲਾਦ ਨਾ ਸੀ ਹੁੰਦੀ ਗੁਰੂ ਦੇਵ ਮਹਾਰਾਜ ਦੇ ਵਾਕ ਨਾਲ ਹੀ ਮੇਰਾ ਜਨਮ ਹੋਇਆ। ਬੀਮਾਰ ਹੋਏ, ਗੁਰੂ ਦੇਵ ਨੇ ਬਚਨ ਕੀਤਾ, ਰਾਜੀ ਹੋ ਗਏ। ਸੀਤਲਾ ਨਿਕਲੀ ਗੁਰਦੇਵ ਜੀ ਨੇ ਸਿਰ ਉਤੇ ਹਥ ਫੇਰਿਆ ਸੀਤਲਾ ਮੁੜ ਗਈ।

ਖਾਲਸਾ ਜੀ! ਗੁਰਦੇਵ ਮਹਾਰਾਜ! ਸਾਖਸ਼ਾਤ ਪਰਮਾਤਮਾ ਸਨ, ਪਰਮਾਤਮਾਂ ਹਨ।

ਸਾਡੇ ਪਿਤਾ ਜੀ ਦੇ ਸਮੇਂ ਇਹ ਗੁਰੂਦੇਵ ਮਹਾਰਾਜ ਜੀ ਬੁਢੇ ਸਨ, ਅਸੀਂ ਭੀ ਇਸੇ ਗੁਰਦੇਵ ਮਹਾਰਾਜ ਦੀ ਗੋਦ ਵਿਚ ਖੇਲੇ ਹਾਂ। ਆਪ ਬੁਢੇ ਸਨ ਪਰ ਚਿਹਰੇ ਦਾ ਰੰਗ ਸ਼ਿੰਗਰਫ ਵਰਗਾ ਲਾਲ ਦਗ ਦਗ ਕਰਦਾ ਸੀ। ਚਿਹਰੇ ਉਪਰ ਕੋਈ ਰਬੀ ਜਲਾਲ ਝਲਕਦਾ ਸੀ। ਅਖਾਂ ਵਿਚ ਕੋਈ ਅਲੌਕਿਕ ਰਬੀ ਜੋਤਿ ਸੀ। ਸਰੀਰ ਵਿਚੋਂ ਅਸਚਰਜ ਸੁਗੰਧੀ ਆ ਰਹੀ

ਸਨ। ਅਖਾਂ ਸਦਾ ਰਬੀ ਰੰਗ ਵਿਚ ਰੰਗੀਆਂ, ਅਧ ਖੁਲ੍ਹੀਆਂ ਪਰ ਜਦ ਕਦੇ ਰੋਹ ਵਿਚ ਆਏ ਕਮਲ-ਨੇਤਰ ਪੂਰੇ ਖੁਲ੍ਹੇ, ਜਲ ਲ ਵਿਚ ਆਏ ਤਦ ਚਿਹਰੇ ਵਲ ਤਕਿਆ ਨਾ ਸੀ ਜਾਂਦਾ। ਸਾਨੂੰ ਪਤਾ ਨਹੀਂ ਕੌਣ ਸਨ ? ਕਿਥੋਂ ਸਨ ? ਪਰ ਏਨਾ ਪਤਾ ਜ਼ਰੂਰ ਹੈ ਕਿ ਆਪ ਸਾਡੇ ਗੁਰਦੇਵ ਮਹਾਰਾਜ ਸਨ, ਪ੍ਰਮਾਤਮਾ ਦੀ ਜੋਤਿ ਸਨ, ਅਵਤਾਰ ਸਨ।

ਆਪ ਦੇ ਸਰੀਰ ਤਿਆਗਿਆਂ ਕੁਛ ਕੁ ਹੀ ਬਰਸ ਹੋਏ ਹਨ, ਪਰ ਸਾਨੂੰ ਕੋਈ ਤਕਲੀਫ ਨਹੀਂ, ਅਸੀਂ ਆਪ ਦੇ ਕਹੇ ਅਨੁਸਾਰ ਦੋ ਵੇਲੇ ਸ੍ਰੀ ਜਪੁਜੀ ਤੇ ਸ੍ਰੀ ਰਹਿਰਾਸ ਦਾ ਪਾਠ ਕਰਦੇ ਹਾਂ ਨਿਤਨੇਮ ਨਾਲ ਕਰਦੇ ਹਾਂ ਸਾਨੂੰ ਕਦੇ ਕੋਈ ਤਕਲੀਫ ਨਹੀਂ ਹੋਈ।

ਹਾਂ ਜਦ ਕਦੇ ਆਗਿਆ ਭੰਗ ਕਰੀਏ, ਪਾਠ ਖੁੰਝਾ ਦੇਈਏ। ਘਟ ਤੋਂ ਘਟ ਪੰਜਾਂ ਮਹਾਤਮਾਵਾਂ ਨੂੰ ਭੀ ਇਕ ਮਹੀਨੇ ਵਿਚ ਪਰਸ਼ਾਦ ਨਾ ਛਕਾਈਏ ਤਦ ਜ਼ਰੂਰ ਕੋਈ ਨਾ ਕੋਈ ਵਿਘਨ ਪੈ ਜਾਂਦਾ ਹੈ।

ਭਾਵੇਂ ਆਪ ਜੀ ਬੈਕੁੰਠ ਵਾਸ ਹੋ ਚੁਕੇ ਹਨ ਪਰ ਹਨ ਪਰਤੱਖ। ਸਦਾ ਪਰਤਖ, ਹੁਣ ਭੀ ਜਦ ਸਾਨੂੰ ਕੋਈ ਦੁਖ ਹੋਵੇ, ਤਕਲੀਫ ਹੋਵੇ, ਅਸੀਂ ਅਸ਼ਨਾਨ ਕਰਿ, ਪਵਿਤਰ ਹੋ, ਪਾਠ, ਕਰਕੇ ਇਸ ਗੁਰਦੇਵ ਮਹਾਰਾਜ ਅਗੇ ਅਰਜ਼ ਕਰਦੇ ਹਾਂ, ਬੇਨਤੀ ਕਰਦੇ ਹਾਂ, ਸਾਡਾ ਕਾਰਜ ਸਿੱਧ ਹੋ ਜਾਂਦਾ ਹੈ।

ਸਾਡੇ ਉਤੇ ਕਈ ਜਾਇਦਾਦ ਦੇ ਮੁਕੱਦਮੇ ਪਏ, ਕਈ ਆਫ਼ਤਾਂ ਆਈਆਂ, ਕਈ ਕਸ਼ਟ ਪਏ ਪਰ ਪ੍ਰਤੱਖ ਗੁਰੂ ਦੇਵ ਮਹਾਰਾਜ ਦੀ ਕ੍ਰਿਪਾ ਦੁਆਰਾ ਸਾਖ਼ਸ਼ਾਤ ਭਗਵਾਨ ਮੂਰਤੀ ਦੁਆਰਾ ਬੇਨਤੀ ਕਰਨ ਤੇ, ਅਰਜ਼ ਕਰਨ ਤੇ ਪੂਜਾ ਪਾਠ ਕਰਨ ਤੇ ਸਾਨੂੰ ਸਫਲਤਾ ਹੋਈ ਨਿਰਵਿਘਨਤਾ ਹਾਸਲ ਹੋਈ। ਇਹ ਗੁਰਦੇਵ ਮਹਾਰਾਜ ਜੀ ਪ੍ਰਤੱਖ ਹਨ। ਸਾਖਸ਼ਾਤ ਹਨ।"

ਇਉਂ ਆਖ ਉਸ ਰਾਜਾ ਬਾਬੂ ਨੇ ਬੜੀ ਸ਼ਰਧਾ, ਪ੍ਰੇਮ ਭਾਵ ਨਾਲ ਉਸ ਮੂਰਤੀ ਅਗੇ ਡੰਡੌਤ ਪ੍ਰਣਾਪ ਕੀਤਾ।

ਪਾਠਕ ਜੀਓ ! ਗੁਰਸਿਖ ਪਾਠਕ ਜੀਓ ! ਗੁਰੂ ਘਰ ਦੇ ਪ੍ਰੇਮੀ ਪਾਠਕ ਜੀਓ ! ਡਿੱਠਾ ਜੇ ! ਗੁਰਮੁਖ ਗੁਰਸਿਖ ਦਾ ਜੀਵਨ ? ਡਿੱਠਾ ਜੇ ਗੁਰਮੁਖ

ਗੁਰਸਿਖੀ ਜੀਵਨ ਦਾ ਪ੍ਰਭਾਵ ? ਭਿੰਨਾ ਜੋ ਸਦਾਚਰਨ ਗੁਰਬਾਣੀ ਦੀ ਟੇਕ ਦਾ ਅਸਰ, ਭਿਨਾ ਜੋ ਗੁਰੂ ਪਰਣੇ ਹੋਕੇ ਜੀਵਨ ਜੀਉਣ ਦਾ ਰੰਗ। ਇਸ ਨੂੰ ਆਖਦੇ ਹਨ।

ਸਚਉ ਓਰੈ ਸਭ ਕੋ ਉਪਰ ਸਚ ਆਚਾਰ ॥

ਤੂੰ ਭੀ ਗੁਰਸਿਖ ਹੈ ! ਗੁਰਮੁਖ ਗੁਰ ਸਿਖ ਹੈ ! ਗੁਰ ਘਰ ਦਾ ਪ੍ਰੇਮੀ ਹੈ। ਗੁਰ ਸਿਖੀ ਦਾ ਧਾਰਨੀ ਹੋ। ਸੋਚ, ਵਿਚਾਰ ਹਿਰਦੇ ਵਿਚ ਝਾਤੀ ਮਾਰ। ਤੇਰੇ ਵਿਚ ਕੀ ਕਮੀ ਹੈ। ਤੇਰੇ ਜੀਵਨ ਦਾ ਪ੍ਰਭਾਵ ਕਿਉਂ ਨਹੀਂ ਪੈਂਦਾ ਹੋਰਨਾ ਤੇ। ਤੇਰੇ ਗੁਰਸਿਖੀ ਜੀਵਨ ਦਾ ਅਸਰ ਕਿਉਂ ਨਹੀਂ ਪੈਂਦਾ ਹੋਰਨਾ ਤੇ, ਵਿਚਾਰ ਤੇ ਜ਼ਰੂਰ ਵਿਚਾਰ ਇਸ ਵਿਚ ਜ਼ਰੂਰ ਕੋਈ ਕਮੀ ਹੈ। ਕੋਈ ਕਮੀ ਹੈ। ਕੋਈ ਕਸਰ ਹੈ।

ਗੁਰੂ ਗ੍ਰੰਥ ਸਾਹਿਬ ਓਹੀ ਹੈ। ਗੁਰਬਾਣੀ ਉਹੀ ਹੈ, ਗੁਰਸਿਖੀ ਓਹੀ ਹੈ। ਫੇਰ ਕੀ ਕਸਰ ਹੈ ? ਦੇਖ ! ਕਿਵੇਂ ਇਕ ਤਿੰਨ ਰੁਪਏ ਮਹੀਨੇ ਦਾ ਦਰਬਾਨ ਪੂਜਯ ਬਣ ਗਿਆ। ਗੁਰਦੇਵ ਬਣ ਗਿਆ, ਰੱਬ ਬਣ ਗਿਆ। ਆਸਾ ਪੂਰਕ ਬਣ ਗਿਆ। ਇਹ ਹੈ ਗੁਰ ਸਿਖੀ ਜੀਵਨ, ਗੁਰਮੁਖੀ-ਗੁਰਸਿਖੀ ਜੀਵਨ ਦਾ ਅਧਾਰ।

ਤੂੰ ਭੀ-ਹੇ ਮੇਰੇ ਪਿਆਰੇ ਗੁਰਸਿਖ:— ਵਿਚਾਰ ਆਪਣੇ ਅੰਦਰ ਝਾਤੀ ਮਾਰ ਆਪਣੀਆ ਕਮੀਆਂ ਨੂੰ ਬਾਹਰ ਕੱਢ, ਗੁਰਬਾਣੀ ਦਾ ਧਾਰਨੀ ਹੋ। ਸਚਾ ਧਾਰਨੀ ਹੋ। ਗੁਰੂ ਨੂੰ ਆਸਰਾ ਪਰਣਾ ਬਣਾ ਮਨ, ਪਾਪੀ ਮਨ, ਮਾਇਆ ਵੇੜ੍ਹੀ ਮਨ ਦੇ ਪਿਛੇ ਨਾ ਲਗ, ਗੁਰਮਤਿ ਦੇ ਆਸਾ ਤੁਰ ਅਤੇ ਫੇਰ:—

'ਲੋਕ ਸੁਖੀ ਪ੍ਰਲੋਕ ਸਹੇਲਾ।' ਹੋ

——

# ਚਾਹ

(੧੯੦੬ ਦੇ ਲਗ ਭਗ ਦੀ ਕਹਾਣੀ)

੧.

ਜੇਠ ਭਾਵੇਂ ਚੜ੍ਹਿਆ ਹੀ ਸੀ ਪਰ ਐਤਕੀ ਵੈਸਾਖ ਦਾ ਅੰਤ ਭੀ ਭਰ ਜੇਠ ਦਾ ਮੁਕਾਬਲਾ ਕਰ ਰਿਹਾ ਸੀ। ਗਜ਼ਬ ਦੀਆਂ ਕੜਕਦੀਆਂ ਧੁਪਾਂ ਨੇ ਕਾਲੇ ਕਰ ਦਿਤੇ ਸਨ। ਵੈਸਾਖ ਵਿਚ ਭੀ ਮੀਂਹ ਦਾ ਕਤਈ ਹੀ ਨਾ ਪੈਣਾ ਹੋਰ ਸੋਨੇ ਉਪਰ ਸੁਹਾਗਾ ਸੀ। ਗਰਮੀ ਹੁਣੇ ਹੀ ਆਪਣੇ ਜੋਬਨ ਵਿਚ ਹੋ ਰਹੀ ਸੀ।

ਅਜ ਬੜਾ ਕਰੜਾ ਦਿਨ ਲਗਾ ਪਰ 'ਸੱਗਾ ਰਿਤੇ' ਪਰਾਹੁਣੇ ਆਉਂ-ਣੇ ਸਨ। ਵਿਆਹ ਸੀ ਅਤਰ ਸਿੰਘ ਦੀ ਇਕਲੌਤੀ ਲੜਕੀ ਦਾ।

ਭਾਈ ਅਤਰ ਸਿੰਘ 'ਲਿਲੂਆਹ' (ਕਲਕਤੇ ਦੇ ਕੋਲ) ਈ. ਆਈ. ਆਰ. (ਈਸਟ ਇੰਡੀਅਨ ੇਲਵੇ) ਦੇ ਕਾਰਖਾਨੇ ਵਿਚ ਵਡਾ ਮਿਸਤ੍ਰੀ ਸੀ। ਫੇਰ ਉਸ ਦੇ ਸੀ ਇਕੋ ਇਕ ਲਕੜੀ। ਉਸਨੇ ਰੁਪਏ ਦਾ ਕੋਈ ਅਚਾਰ ਤਾਂ ਪੌਣਾ ਹੀ ਨਾ ਸੀ, ਜੋ ਫੇਰ ਲਈ ਦਬ ਰਖਦਾ। ਹੁਣ ਬੁਢਾ ਹੋ ਗਿਆ ਹੈ, ਇਹੀ ਇਕ ਸਮਾ ਹੈ ਜ਼ਰਾ ਸ਼ਾਨ ਦਿਖਾਵਣ ਦਾ।

ਅਗਲੇ ਭੀ ਕਿਹੜੇ ਮਾਮੂਲੀ ਸਨ। ਉਹ ਸਨ ਬੜੇ ਭਾਰੇ ਠੇਕੇਦਾਰ ਉਨ੍ਹਾਂ ਦਾ ਮੁੰਡਾ ਭੀ ਸੁਹਣਾ ਜੁਆਨ ਤੇ ਵਿਦਵਾਨ ਸੀ। ਸਭ ਨੂੰ ਪਤਾ ਸੀ

ਕਿ ਇਹ ਵਿਆਹ ਇਕ ਨਮੂਨਾ ਹੋਵੇਗਾ। ਨਮੂਨਾ ਕਾਹਦਾ ? ਅਕਲਦਾ ? ਨਾ ਨਾ।

ਜੰਞ ਵਿਚ ਕਾਫੀ ਗਹਿਮਾ ਗਹਿਮੀ ਸੀ, ਫੇਰ ਬੰਦੇ ਸਨ ਬਸਰੇ, ਬਗਦਾਦ ਵਿਚੋਂ ਆਏ ਹੋਏ ਨੌਕਰ, ਨੈਰੋਬੀ, ਕੰਪਾਲਾ ਤੇ ਮੰਬਾਸਾ ਈਸਟ ਅਫ਼੍ਰੀਕਾ ਵਿਚੋਂ ਆਏ ਹੋਏ ਬੜੇ ਬੜੇ ਠੇਕੇਦਾਰ, ਇੰਜੀਨੀਅਰ, ਅਮੀਰ, ਸ਼ਰਾਬੀ ਕਬਾਬੀ ਤੇ (up to date) ਅਪ ਟੂ ਡੇਟ। 'ਜੰਞ ਚੋਖੀ ਹੋਵੇਗੀ ਇਹ ਸਭ ਨੂੰ ਪਤਾ ਹੀ ਸੀ।

ਉਨ੍ਹੀਂ ਦਿਨੀ ਬਰਾਤਾਂ ਜ਼ਰਾ ਅਨ੍ਹੇਰੇ ਹੋਏ ਹੀ ਆਉਂਦੀਆਂ ਹੁੰਦੀਆਂ ਸਨ। ਪਰ ਇਹ ਜਨੇਤ ਜ਼ਰਾ ਸੁਵੇਲੇ ਹੀ ਆ ਗਈ। ਆਉਂਦੀ ਭੀ ਕਿਉਂ ਨਾ ? ਕਿਹਾ ਹੋਇਆ ਸੀ। ਨਾ ਭੀ ਆਖਦੇ ਤਦ ਵੀ ਉਨ੍ਹੀ ਸੁਵੇਲੇ ਹੀ ਆਉਣਾ ਸੀ, ਉਹ ਕਿਉਂ ? ਕਪੜੇ, ਲੀੜੇ, ਬਾਜਾ, ਰਥ, ਗਡੀਆਂ, ਗਡੇ ਤੇ ਘੋੜੇ ਘੋੜੀਆਂ ਦੀ ਸ਼ਾਨ ਭੀ ਤਾਂ ਵਿਖਲਾਣੀ ਸੀ ਨਾ। ਪਿੰਡਾਂ ਵਿਚ ਦੀ ਲੰਘਦਿਆਂ, ਚਾਰ ਕੁਤੇ ਨਾ ਮਰੇ, ਧੂੜ ਨਾ ਉਡੀ ਤਾਂ ਸੁਆਦ ਹੀ ਜੰਞ ਆਉਣ ਦਾ ਕੀ ਹੋਇਆ ?

੨.

ਬਾਜਾ ਬਜਿਆ। 'ਦਮਦਮੇ' ਤੋਂ ਪਰ੍ਹਾਂ ਤਕ ਹੀ ਆਦਮੀ ਅਗਾਊਂ ਹੀ ਖੜੇ ਸਨ। ਰੌਲਾ ਪੈ ਗਿਆ ਅਵਾਈ ਤਾਂ ਅਗੇ ਹੀ ਸੀ। ਲੋਕ ਜਨੇਤ ਵੇਖਣ ਨੂੰ ਢੁਕ ਪਏ। ਤਕੜਾ ਜਮਘਟ ਹੋ ਗਿਆ।

ਰਥ, ਗਡੀਆਂ ਗੱਡੇ ਘੋੜੇ ਬਾਈਸਿਕਲ, ਗਲਕੀ ਰੰਗ ਜੁੜਿਆ ਪਿਆ ਸੀ। ਪਰ ਸਭ ਤੋਂ ਵਧ ਕੇ ਜਿਹੜੀ ਗਲ ਸੀ ਉਹ ਇਹ ਸੀ ਕਿ 'ਮੁੰਡਾ ਵਿਆਂਦੜ, ਅਤੇ ਉਸ ਦੇ ਨਾਲ ਦੇ, ਕੋਈ ਦੋ ਦਰਜਨ ਗਭਰੂਆਂ ਦੇ ਪਤਲੂਣਾ, ਵਾਸਕਟਾਂ, ਕੋਟ ਤੇ ਕਈਆਂ ਦੇ ਉਪਰ ਦੀ ਓਵਰ ਕੋਟ ਭੀ ਫਸਾਏ ਹੋਏ ਸਨ। ਲੋਕ ਤਾਂ ਕੁੜਤੇ ਫਤੂਹੀਆਂ ਵਿਚ ਹੀ ਪਾਣੀ ਪਾਣੀ ਹੋ ਰਹੇ ਸਨ, ਪਰ ਇਨ੍ਹਾਂ ਨੇ ਇਹ ਤਿਹਰੇ ਤਿਹਰੇ ਗਰਮ ਸੂਟ ਅਤੇ ਉਪਰ ਦੀ

ਘੜੀ ੨ ਦੇ ਓਵਰ ਕੋਟ ਕਿਉਂ ਛੈਸਾਏ ਹੋਏ ਹਨ ? ਇਹ ਸੀ ਗਲ ਜੇਹੜੀ ਝਟ ਪਟ ਸਮਝ ਨਾ ਸੀ ਸਕਦੀ, ਕੀ ਇਨ੍ਹਾਂ ਨੂੰ ਪਾਲਾ ਲਗਦਾ ਹੈ ?

ਖੈਰ ! ਰਾਤ ਹੋ ਗਈ 'ਬੁਡਾਲੇ' ਦੇ ਰਾਹ ਵਲ 'ਆਸਣ' ਛਪੜ ਉਪਰ ਹੀ ਆਤਸ਼ਬਾਜ਼ੀ ਚਲਣ ਦਾ ਦੌਰ ਸ਼ੁਰੂ ਹੋ ਗਿਆ। ਬੜੀ ਰਾਤ ਤਕ ਆਤਸ਼ਬਾਜ਼ੀ ਚਲਦੀ ਰਹੀ। ਲੋਕਾਂ ਦਾ ਇਕੱਠ ਕਾਫੀ ਸੀ। ਭਾਵੇਂ ਉਨ੍ਹੀਂ ਦਿਨੀ ਇਕ ਰੁਪਿਆ ਅਜ ਦੇ ਪੰਜਾਹਾਂ ਨਾਲ ਦਾ ਸੀ ਪਰ ਫੇਰ ਵੀ ਪੰਜ ਸੌ ਰੁਪਏ ਤੋਂ ਉਪਰ ਦੀ ਆਤਸ਼ਬਾਜ਼ੀ ਹੀ ਚਲ ਗਈ।

'ਜੰਡਿਆਲਾ' ਜ਼ਿਲਾ ਜਾਲੰਧਰ ਵਿਚ ਤੇ ਮੰਜਕੀ ਵਿਚ ਇਕ ਬੜਾ ਪ੍ਰਸਿਧ ਨਗਰ ਹੈ। ਇਸ ਵਿਚ ਉਨ੍ਹੀਂ ਦਿਨੀਂ 'ਬਸੰਤਾ' ਤੇ 'ਖ ਕਾ' ਦੋ ਗੈਜੇ ਹੋਏ ਪਹਿਲਵਾਨ ਸਨ। 'ਸੋਚੀ ਪੱਕੀ' ਵਿਚ 'ਠਾਕਰ ਸਿੰਘ' ਨੰਬਰਦਾਰ ਦੇ ਬਰਾਬਰ ਦਾ ਪ੍ਰਆਹੇ ਵਿਚ ਕੋਈ ਬੰਦਾ ਘਟ ਹੀ ਸੀ। ਨਥਾ ਸਿੰਘ ਲਖਾ ਸਿੰਘ ਧਾੜਵੀ (ਧਰਮੀ) ਪਿੰਡ ਦੀ ਸ਼ਾਨ ਸਨ। ਇਹ ਇਸੇ ਪਿੰਡ ਦੇ ਚੜ੍ਹਦੇ ਪਾਸੇ ਦੇ 'ਗਗੜਾਂ ਵਾਲਾ ਪਾਸਾ' ਦੀ ਕਹਾਣੀ ਹੈ। 'ਮੋਹਣ ਪੁਰੀਆਂ ਦਾ' 'ਰਾਮਕਾਂ' ਤੇ 'ਗਗੜਾਂ ਦਾ ਪਾਸਾ' ਇਹ ਤਿਨੇ ਨਾਲੋਂ ਨਾਲ ਲਗਦੇ ਪਾਸੇ ਹਨ।

## ਮੁਹਰਾ, ਮਹੁਰਾ

ਭਾਈ ਅਤਰ ਸਿੰਘ ਹੁਰਾਂ ਦੀ ਬਰਾਦਰੀ ਤੇ ਭਾਈਚਾਰੇ ਵਿਚੋਂ ਇਕ ਆਦਮੀ ਸੁੰਦਰ ਸਿੰਘ ਸੀ। ਉਸ ਵੇਲੇ ਤਾਂ ਇਹ ਅਜੇ ਚੜ੍ਹਦੀ ਜਵਾਨੀ ਵਿਚ ਹੀ ਸੀ। ਭਾਵੇਂ ਸੀ ਗਰੀਬ, ਪਰ ਸੀ ਡਾਢਾ ਸੁਨੱਖਾ, ਖੁਸ਼ ਤਬ੍ਹਾ, ਸਾਫਗੋ, ਮੂੰਹ ਫੱਟ, ਸਭ ਨੂੰ ਸਾਫ ਸਿਧੀ ਸੁਣਾ ਦੇਣ ਵਾਲਾ ਤੇ ਹਰ ਗਲ ਨੂੰ ਹਰ ਕਿਸੇ ਨੂੰ ਰੜਕਾ ਦੇਣ ਵਾਲਾ। ਚੰਦਰੀਆਂ ਭੈੜੀਆਂ ਰਸਮਾਂ ਰੀਤਾਂ ਦਾ ਵਿਰੋਧੀ। ਘੁੰਡ, ਗਹਿਣੇ ਦਾਜ, ਫਾਲਤੂ ਕਪੜੇ, ਆਤਸ਼ਬਾਜ਼ੀ ਆਦਿ ਵਾਧੂ ਧਨ ਰੁੜ੍ਹਆਊ ਤੇ ਅਕਲ ਨੂੰ, ਹਸਾਊ ਕੰਮਾਂ ਦਾ ਵਿਰੋਧੀ।

ਇਹਨੂੰ ਭਲੇ ਆਦਮੀ, ਦਾਨੇ ਬੰਦੇ, ਸਿਆਣੇ ਸੁਜਾਨ ਤਾਂ 'ਮੂਹਰੀ' ਆਖਦੇ ਸਨ ਪਰ ਸੜੀਅਲ ਕੁੜੀਅਲ ਕੁਲੱਕੜ ਤੇ ਖਾਸ ਕਰਕੇ ਬੁਢੀਆਂ ਬੀਬੀਆਂ ਨੇ ਇਸ ਦਾ ਨਾਉਂ 'ਮਹੁਰਾ' ਪਾਇਆ ਹੋਇਆ ਸੀ। ਇਸ ਲਈ ਇਹ 'ਮੂਹਰਾ' (ਆਗੂ) ਅਤੇ 'ਮਹੁਰਾ' (ਜ਼ਹਿਰ) ਦੋਹਾਂ ਨਾਵਾਂ ਨਾਲ ਯਾਦ ਕੀਤਾ ਜਾਂਦਾਂ ਸੀ। ਕੁਛ ਵੀ ਹੋਵੇ ਪਰ ਇਸਨੂੰ ਬੁਰਾ ਕੋਈ ਨਾ ਸੀ ਆਖਦਾ, ਇਹ ਸਭ ਦਾ ਸਾਂਝਾ ਬੰਦਾ ਤੇ ਹਰ ਇਕ ਦਾ ਭਾਈਵਾਲ ਸੀ।

ਲੋਹੇ ਲਕੜੀ ਤੇ ਰਾਜਗੀਰੀ ਦਾ ਕੰਮ ਇਹ ਸੁਹਣਾ ਕਰਦਾ ਸੀ। ਜ਼ਨਾਨੀਆਂ ਨਾਲ ਤਾਂ ਇਹਦਾ ਛਿਤਰ ਖੜਕਦਾ ਹੀ ਰਹਿੰਦਾ ਸੀ। ਇਹ ਵਿੱਚਰ ਜ਼ਰੂਰ ਕਰਦਾ ਤੇ ਅਗੋਂ ਉਹ ਭੀ ਭਲਾ ਘਟ ਕਦ ਕਰਦੀਆਂ ਸਨ? ਪਰ ਇਹ ਹੈ ਸੀ ਉਦੋਂ ਵੀ ਸਾਊ ਸੱਚਾ ਤੇ ਰਾਹ ਰਾਹ ਦੀ ਮਸਖਰੀ ਕਰਨ ਵਾਲਾ। ਬਾਬਾ ਦਾਦੀ, ਚਾਚਾ ਚਾਚੀ, ਤਾਇਆ ਤਾਈ ਭਰਾ ਭਾਬੀ, ਭਤੀਜਾ ਭਤੀਜੀ ਤੇ ਪੋਤਾ ਪੋਤੀ ਤਕ ਛੋਟੇ ਬੜੇ ਸਭ ਨਾਲ ਹੇਲ ਮੇਲ, ਸਭ ਨੂੰ ਮਖੌਲ ਕਰਨ ਵਾਲਾ, ਤੇ ਸਭ ਨਾਲ ਰਲਿਆ ਮਿਲਿਆ ਬੀਬਾ, ਅਜ ਭੀ ਇਸ ਸਾਊ ਸੁਜਾਨ ਸੂਰਮੇ ਦੀਆਂ ਗੱਲਾਂ ਇਸ ਪਿੰਡ ਵਿਚ ਉਵੇਂ ਹੀ ਪ੍ਰਧਾਨ ਹਨ।

੩.

'ਵੇ ਪਰ੍ਹਾਂ ਹੋ ਕੇ ਤੁਰ, ਉਤੇ ਕਿਉਂ ਚੜ੍ਹਦਾ ਹੈਂ?' ਸੁਆਣੀ ਨੇ ਮਾੜਾ ਜਿਹਾ ਮਖੌਲ ਦਾ ਧੱਕਾ ਮਾਰਦੀ ਹੋਈ ਨੇ ਕਿਹਾ।

"ਉਤੇ ਚੜ੍ਹੇ 'ਜੁਆਲਾ'। ਮੈਂ ਕਿਉਂ ਚੜ੍ਹਨਾ ਹੈ? ਚਾਨਣ ਹੀ ਚਾਨਣ! ਭਾਬੀ ਵੇਖ ਕੇ ਤੁਰ ਡਿਗ ਨਾ ਪਈ।' ਅਗੋਂ 'ਮੂਹਰੇ' ਦਾ ਉਤਰ ਸੀ।

'ਹਾਇ ਹਾ ਨੀ! ਇਹਨੂੰ ਨਾ ਛੇੜ, ਇਹ ਤਾਂ ਭੂਤ ਹੈ ਭੂਤ!' ਰਾਮੋ ਨੇ ਮੁਸਕੜੀਏਂ ਹ ਸਦੀ ਨੇ ਕਿਹਾ।

'ਭੂਤ ਭੀ ਕੋਈ ਸਿਰੇ ਦਾ' ਸੰਤੀ ਬੋਲੀ। ਸੁੰਦਰ ਸਿੰਘ ਨੇ ਵਿਚੋਂ ਹੀ

ਗੱਲ ਟੋਕਦਿਆਂ ਤੇ ਕੋਲ ਦੀ ਭੁਮਣ ਸਿੰਘ ਨੂੰ ਵੇਖ ਕੇ 'ਇਹ ਊੜ ਕਿਉਂ' ਹੈ ਚੰਗਾ ਭਲਾ ਸੋਹਣਾ ਸਾਊ ਬੰਦਾ ਹੈ। 'ਤੂੰ ਊਤ ਊਤ' ਨਾ ਪਈ ਆਖ।'

'ਚੁਪ ਨੀ ਚੁਪ ਇਸ ਨੇ ਚੁਕ ਕੇ ਹੋਰ ਕਿਸੇ ਨੂੰ ਹੀ ਗਲ ਪਾ ਦੇਣਾ ਹੈ' ਸੰਤੀ ਨੇ ਕਿਹਾ।'

'ਇਹ ਬੜਾ ਕੌਈਦਾ ਹੈ' ਸੰਤੀ ਨੇ ਕਿਹਾ 'ਪਰਸੋਂ ਸਾਡੇ ਘਰ ਜੋ ਇਸ ਨੇ ਕੀਤੀ ਹੈ, ਰੱਬ ਹੀ ਜਾਣਦਾ ਹੈ ਸਾਨੂੰ ਹਾਸਾ ਭੀ ਆਵੇ ਤੇ ਰੋਣ ਭੀ।

'ਕੁੜੇ ਕੀ ਹੋਇਆ ?' ਇਕ ਨੇ ਪੁਛਿਆ।

'ਹੋਣਾ ਕੀ ਸੀ ?' ਸੰਤੀ ਦਸਦੀ ਹੋਈ ਨੇ ਕਿਹਾ।

'ਪਰਾਹੁਣਾ (ਜੁਆਈ) ਆਇਆ ਹੋਇਆ ਸੀ। ਮੈਂ ਰੋਟੀਆਂ ਪਕੌਂਦੀ ਤੇ ਬੀਬੀ (ਨਣਾਨ) ਮੇਰੇ ਕੋਲ ਬੈਠੀ ਸੀ, ਮਾਂ (ਸੱਸ) ਬਾਹਰ ਗਈ ਹੋਈ ਸੀ। ਉਸਨੂੰ ਜਰਾ ਚਿਰ ਲਗ ਗਿਆ। ਪਰਾਹੁਣਾ ਗੁਸਲਖਾਨੇ ਵਿਚ ਨ੍ਹਾਉਂਦਾ ਸੀ ਉਹਨੂੰ ਆਪਣਾ ਕਛਹਿਰਾ ਨਾਲ ਲੈ ਜਾਣਾ ਭੁਲ ਗਿਆ ਇਹ 'ਮੁਹਰਾ' ਦਾਦੇ ਮਗੌਣਾ-ਕੋਲ ਦੀ ਲੰਘਿਆ ਪਰਾਹੁਣੇ ਵਿਚਾਰੇ ਨੂੰ ਕੀ ਪਤਾ ਸੀ ਕਿ ਇਹ ਮੋਇਆ ਕਿਹੋ ਜਿਹਾ ਹੈ। ਉਸ ਨੇ ਇਸ ਨੂੰ ਕਿਹਾ 'ਭਾਈ ਜੀ। ਉਧਰ ਆਖਣਾ ਮੈਨੂੰ ਕਛਹਿਰਾ ਦੇ ਜਾਣ।'

'ਭੈਣੇ ਇਹ ਤਾਂ ਕੋਈ ਮਾੜੀ ਗਲ ਨਹੀਂ।' ਦੂਜੀ ਨੇ ਵਿਚੋਂ ਹੀ ਟੋਕਦੀ ਨੇ ਕਿਹਾ।

'ਨੀ ਤੂੰ ਸੁਣ ਤਾਂ ਸਹੀ ਇਸ ਚੰਦਰੇ ਦੀ ਕਰਤੂਤ!' ਸੰਤੀ ਨੇ ਫੇਰ ਕਹਾਣੀ ਸੁਣੌਂਦੀ ਹੋਈ ਨੇ ਕਿਹਾ। 'ਨੀ ਭੈਣੇ! ਤੁਹਾਨੂੰ ਕੀ ਦਸਾਂ, ਚੇਤਾ ਆ ਕੇ ਮੈਨੂੰ ਅਜੇ ਭੀ ਹਾਸਾ ਆਈ ਜਾਂਦਾ ਹੈ। ਇਹ ਦਾ ਮਗੌਣਾ ਭਿੱਜਾ ਜਿਹਾ ਮੂੰਹ ਬਣਾ ਕੇ 'ਪਰਾਹੁਣਾ' 'ਸੁਨਹਿਰਾ' ਮੰਗਦਾ ਹੈ।' ਆਖਦਾ ਹੋਇਆ ਬਾਹਰ ਨੂੰ ਚਲਾ ਗਿਆ।'

'ਮੈਂ ਆਟਾ ਮਲਦੀ ਸੀ। ਬੀਬੀ ਨੇ ਚੁਪ ਚਾਪ 'ਸੁਨਹਿਰਾ' ਚੁਕ ਕੇ

ਖੂਹੇ ਕੋਲ ਰਖ ਦਿਤਾ, ਤੇ ਮੁੜ ਆਈ।

'ਪਰਾਹੁਣੇ ਨੂੰ ਕੀ ਪਤਾ, ਕਿ ਇਹ ਕੂੜਾ (ਸੁਨਹਿਰਾ) ਕਿਉਂ ਪਿਆ ਹੈ? ਉਹ ਖੜਾ ਕੜਹਿਰਾ ਉਡੀਕੇ। ਕਿਨਾ ਹੀ ਚਿਰ ਲੰਘ ਗਿਆ। ਹੁਣ ਮਾਂ ਆਈ। ਉਹਨੂੰ ਪਤਾ ਲਗਾ। ਓਨ ਕੜਹਿਰਾ ਫੜਾਇਆ। ਮਾਂ ਨੇ ਸਾਨੂੰ ਪੁਛਿਆ 'ਕੁੜੇ! ਤੁਸੀਂ ਕੜਹਿਰਾ ਨਾ ਫੜਾਇਆ?

'ਹਾਇ ਹਾ! ਨੀ ਮਾਂ! ਉਹ 'ਮੁਹਰਾ' ਚੰਦਰਾ ਤਾਂ ਸਾਨੂੰ ਟਿੱਚਰ ਕਰ ਗਿਆ। ਪਰਾਹੁਣੇ ਨੇ ਉਸ ਨੂੰ 'ਕੜਹਿਰਾ' ਕਿਹਾ ਤੇ ਉਹ ਸਾਨੂੰ 'ਸੁਨਹਿਰਾ' ਦੇਣ ਲਈ ਆਖ ਕੇ ਚਲਾ ਗਿਆ ਸਾਡੀ ਭੀ ਅਕਲਾਂ ਤੇ ਪੜਦਾ ਪੈ ਗਿਆ।

ਕੁੜੇ ਭੈਣੋ! ਕੀ ਪੁਛਦੀਆਂ ਹੋ ਸਾਡੇ ਸਾਰੇ ਟੱਬਰ ਦੇ ਹਸਦਿਆਂ ਦੇ ਢਿੱਡੀਂ ਪੀੜਾਂ ਪੈ ਗਈਆਂ। ਇਹ ਤਾਂ ਇਹੋ ਜੇਹਾ ਛਿਦਰੀ ਤੇ ਮਸਖਰਾ ਹੈ।'

'ਸਚ ਨੀ ਭੈਣੇ ਸਚ' ਦੂਜੀ ਨੇ ਕਿਹਾ।

'ਤੁਸੀਂ ਹੁਣ ਨਹੀਂ ਵੇਖਦੀਆਂ। ਅਸੀਂ ਉਸ ਨੂੰ ਛੇੜ ਦੀਆਂ ਹਾਂ ਤੇ ਉਹ 'ਭੂਤ' ਦੀ ਥਾਂ 'ਊਤ' ਬਣਾਕੇ ਵਿਚਾਰੇ ਭੋਲੇ ਭਾਲੇ ਭੁਮਣ ਸਿੰਘ ਨੂੰ ਜਾਂਡੇ ਗਲ ਪਾ ਰਿਹਾ ਹੈ।'

## ੪.

'ਲੈ ਭਈ ਅਜ ਸੁੰਦ੍ਰ ਸਿੰਘ ਨੇ ਬਰਾਤ ਨੂੰ ਚਾਹ ਪਿਲੌਣੀ ਹੈ।'

'ਹਲਾ! ਹੋਰ ਹੋ ਗਈ ਭਈ।'

'ਨਾ ਭਈ। ਹੈ ਅਚੰਭੇ ਦੀ ਹੀ ਗਲ! ਉਹ ਤਾਂ ਇਹੋ ਜੇਹੀਆਂ ਰਸਮਾਂ ਰੀਤਾਂ ਦੇ ਵਿਰੁਧ ਹੈ।'

'ਕੁਛ ਵੀ ਹੋਵੇ, ਪਰ ਅਜ ਉਹ ਜਨੇਤ ਨੂੰ ਚਾਹ ਜਰੂਰ ਪਿਲਾ ਰਿਹਾ ਹੈ।'

'ਬਰਾਦਰੀ ਭਾਈਚਾਰੇ ਦਾ ਜ਼ੋਰ ਪੈ ਗਿਆ ਹੋਊ!'

ਇਉਂ ਕੁਝ ਗਭਰੂ ਸਵੇਰ ਸਾਰ ਬਾਹਰ ਜੰਗਲ ਪਾਣੀ ਹੋਣ ਗਏ 'ਆਸਣ' ਝਪੜ ਉਪਰ ਗਲਾਂ ਕਰ ਰਹੇ ਸਨ।

ਭਾਈ ਸੁੰਦਰ ਸਿੰਘ ਫਜ਼ੂਲ ਰਸਮਾਂ ਰੀਤਾਂ ਦਾ ਵਿਰੋਧੀ ਹੋਣ ਕਰਕੇ ਅਚੰਭਾ ਭੀ ਹੋ ਰਿਹਾ ਸੀ ਤੇ ਗਲ ਸੀ ਭੀ ਸਚੀ।

ਬਾਜਾ-ਸੁਣਨਾ, ਬਰਾਤ ਵੇਖਣੀ ਕਪੜੇ ਦੇਖਣੇ ਤੇ 'ਆਉ ਭਗਤ' ਵਗੈਰਾ ਇਤਿਆਦਿਕ ਗਲਾਂ ਕਰਕੇ ਲੋਕ ਆਮ ਤੌਰ ਤੇ ਇਕਠੇ ਹੋ ਹੀ ਜਾਂਦੇ ਹਨ। ਅਜ ਭੀ ਚੰਗਾ ਖਾਸਾ ਇਕਠ ਹੋ ਗਿਆ।

ਚੜ੍ਹਦੇ ਜੇਠ ਦੀ ਗਰਮੀ ਭੀ ਸਹਣੀ ਸੀ। ਪਰ ਐਤਕੀ ਤਾਂ ਸੂਰਜ ਮਾਨੋ ਕਿਧਰੇ ਅਗ ਵਰ੍ਹਾ ਰਿਹਾ ਸੀ, ਇਸ ਲਈ ਜੇਠ ਦਾ ਮੁਢ ਹੀ ਭਰ ਜੁਆਨੀ ਦਿਖਾਉਂਦਾ ਸੀ, ਸਵੇਰ ਦਾ ਸੂਰਜ ਹੀ ਦੋਪਹਿਰ ਦੇ ਸੂਰਜ ਨਾਲ ਦਾਵੇ ਬੰਨ੍ਹ ਰਿਹਾ ਸੀ।

ਦੋ ਬਾਜੇ ਕੋਈ ਤੀਹ ਆਦਮੀ ਹੋਣਗੇ ਬਾਰੋ ਬਾਰੀ ਬਾਜਾ ਬਜਦਾ ਚਲਿਆ ਰਿਹਾ ਸੀ। ਦਿਨ ਮਾਮੂਲ ਨਾਲੋਂ ਕੁਛ ਵਧੀਕ ਹੀ ਚੜ੍ਹ ਚੁਕਾ ਸੀ, ਪਰ ਇਹ ਕਿਸੇ ਨੂੰ ਖਿਆਲ ਨਾ ਸੀ ਕਿਉਂਕਿ ਵਿਆਹਾਂ ਵਿਚ ਇਹ ਇਕ ਸਾਧਾਰਨ ਜੇਹੀ ਗਲ ਸਮਝੀ ਜਾਂਦੀ ਹੈ। ਲੋਕ ਚੁਫੇਰਿਓਂ ਇਕਠੇ ਹੋ ਰਹੇ ਸਨ। ਜਾਂਞੀ ਇਕ ਦੂਜੇ ਤੋਂ ਚੜ੍ਹਦੇ ਬਣੇ ਹੋਏ ਸਨ। ਬਹੁਤਿਆਂ ਦੇ ਪਤਲੂਨ, ਵਾਸਕਟ ਤੇ ਕੋਟ ਸਨ। ਕਈਆਂ ਨੇ ਉਪਰ ਦੀ ਓਵਰ ਕੋਟ ਵੀ ਪਹਿਨੇ ਹੋਏ ਸਨ ਭਾਵੇਂ ਗਰਮੀ ਦਾ ਕਹਿਰ ਸੀ ਪਰ ਦਿਖਾਵੇ ਤੇ ਨਾਮਨਾ ਲਈ, ਇਜ਼ਤ ਤੇ ਸ਼ਾਨ ਲਈ ਵਿਚਾਰਾ ਬੰਦਾ ਕੀ ਕੁਛ ਨਹੀਂ ਕਰਦਾ? ਹਥਾਂ ਵਿਚ ਰੁਮਾਲ ਸਨ ਪਲ ਪਲ ਪਿਛੋਂ ਪਏ ਮੂੰਹ ਪੂੰਝਦੇ ਸਨ। ਠਹਿਰਦੀ, ਤੁਰਦੀ ਬਾਜਾ ਬਜੌਂਦੀ, ਰੁਪਏ ਦਿੰਦੀ ਜਨੇਤ 'ਮੁਹਰੇ' ਦੇ ਘਰ ਆ ਗਈ।

ਅਗੇ ਕੋਠੇ ਉਪਰ ਕੋਰੇ ਵਿਛਾਏ ਹੋਏ ਸਨ ਡੰਡਿਆਂ ਵਾਲੀ, ਰਥਮਾਰੀ, ਹਿਲਦੀ, ਗਰੀਬੀ ਦੀ ਪੌੜੀ ਰਾਹੀਂ ਚੜ੍ਹਕੇ ਸਾਰੇ ਬੈਠ ਗਏ।

ਕੁਛ ਚਿਰ ਤਾਂ ਬੈਠੇ ਰਹੇ। ਪਰ ਸੂਰਜ ਭਗਵਾਨ ਮਾਨੋ ਬਰਾਤੀਆਂ

ਨੂੰ ਨੀਝੇ ਹੋ ਹੋ ਵੇਖ ਰਿਹਾ ਸੀ।

ਕਈਆਂ ਕੋਲ ਛਤਰੀਆਂ ਸਨ। ਉਨ੍ਹੀ ਦੋਂਹ ਦੋਂਹ ਨੇ ਰਲਕੇ ਛਤਰੀਆਂ ਦੀ ਓਟ ਲਈ ਪਰ ਕਈ ਸ਼ੌਕੀਨ ਤਾਂ ਓਵਰ ਕੋਟ ਭੀ ਲਾਹੁਣ ਨੂੰ ਤਿਆਰ ਨਹੀਂ ਸਨ। ਕਈਆਂ ਨੇ ਲਾਹਕੇ ਰਖ ਦਿਤੇ ਪਰ ਗਰਮ ਵਰਦੀਆਂ ਭੀ ਤਾਂ ਕੋਈ ਮਾਮੂਲੀ ਗਲ ਨਾ ਸੀ।

ਮਿੰਟਾਂ ਵਿਚ ਓਵਰ ਕੋਟਾਂ ਵਾਲਿਆਂ ਅਗੇ 'ਮੁਹਰੇ' ਨੇ ਕੋਲਿਆਂ ਨਾਲ ਭਰੀਆਂ ਦਗਦੀਆਂ ਅੰਗੀਠੀਆਂ ਲਿਆ ਰਖੀਆਂ ਤੇ ਕਿਹਾ 'ਪਰਾਹੁਣਿਓ! ਜ਼ਰਾ ਪਾਲੇ ਤੋਂ ਸੇਕ ਲਵੋ, ਚਾਹ ਭੀ ਆਉਂਦੀ ਹੈ।' ਤੇ ਚਾਹ ਪਿਲਾਈ। ਇਹ ਇਕ ਸੁਚੱਜਾ ਮਖੌਲ ਤੇ ਸਿਖਿਆ ਸੀ।

ਜੋ ਕੁਰੀਤਾਂ ਦਾ ਫਾਹਾ ਗਲਿ ਪਾਏਂਗਾ।
ਵਹਿਮ ਭਰਮਾਂ ਦੀ ਜ਼ਹਿਰ ਜੋ ਖਾਏਂਗਾ।
ਕਿਨੇ ਨਹੀਂ ਸੁਣਨੀ ਤੇਰੀ ਫਰਯਾਦ, ਕੂਕ,
ਬਸ 'ਦੁਖੀ' ਫਿਰ ਰੋਂਦਿਆਂ ਮਰ ਜਾਏਂਗਾ।

———

# ਕੰਡਾ ਕਢ ਦਊਂ!

## ਸਾਧੂ

ਕੁਦਰਤ ਦੀ ਅਜੀਬ ਲੀਲਾ ਹੈ। ਦੈਂਤਾਂ ਦੇ ਦੇਵਤੇ ਅਤੇ ਦੇਵਤਿਆਂ ਦੇ ਦੈਂਤ। ਭਲਿਆਂ ਦੇ ਬੁਰੇ ਅਤੇ ਬੁਰਿਆਂ ਦੇ ਭਲੇ ਜੰਮ ਪੈਣੇ ਭੀ ਤਾਂ ਕੁਦਰਤ ਦੇ ਹੀ ਖੇਲ ਹਨ! ਕੋਈ ਕੀ ਕਰ ਸਕਦਾ ਹੈ? ਖੂਨ, ਸੁਭਾ, ਤੋਂ ਬਿਨਾਂ ਗੁਆਂਢ ਤੇ ਸੰਗਤ ਸੁਭਾ ਦਾ ਅਸਰ ਭੀ ਬੜੀ ਜ਼ਬਰਦਸਤ ਤਾਕਤ ਰਖਦਾ ਹੈ।

'ਸਾਧੂ' ਸਚ ਮੁਚ ਸਾਧੂ ਹੀ ਸੀ। ਨਾ ਕਿਸੇ ਦੀ ਚੰਗੀ ਮੰਦੀ ਵਿਚ ਦਖ਼ਲ ਦੇਣਾ, ਨਾ ਝਗੜਨਾ ਲੜਨਾ। ਕੋਈ ਵੱਧ ਘੱਟ ਕਹਿ ਜਾਵੇ ਤਾਂ 'ਰੱਬ ਤੇਰਾ ਭਲਾ ਕਰੇ' ਕਹਿ ਕੇ ਚੁਪ ਕਰ ਰਹਿਣਾ, ਉਸ ਦਾ, ਸੁਭਾਵ ਹੀ ਹੋ ਗਿਆ ਸੀ।

੧੯੦੬-੭ ਈਸਵੀ ਦੇ ਬਾਹਰ ਪ੍ਰਦੇਸਾਂ ਨੂੰ ਜਾਣ ਵਿਆਂ ਭੇੜ ਭੁਲਿਆਂ ਵਿਚ ਸਾਧੂ ਭੀ ਤਰਲੇ ਲੈਂਦਾ, ਧਕੇ ਖਾਂਦਾ, ਟਕਰਾਂ ਮਾਰਦਾ ਦੁਖਾਂ ਤਕਲੀਫ਼ਾਂ ਨਾਲ ਰੁਲ ਰੁਲ ਕੇ 'ਕੈਨੇਡਾ' ਜਾ ਵੜਿਆ।

ਦੁਖ ਦੇਖੇ ਹੋਏ ਸਨ, ਦਰਦਾਂ ਤਕਲੀਫ਼ਾਂ ਦਾ ਪਤਾ ਸੀ। ਸੁਭਾ ਪੁਰਾਤਨ ਸੀ। ਪੈਸਾ ਪੈਸਾ ਜੋੜ ਕੇ ਰਖਣ ਲਗ ਪਿਆ। ਖਾਣ ਦਾ ਭਾਵੇਂ ਚੋਖਾ ਸ਼ੌਕੀਨ ਸੀ ਤੇ ਖਾਣਾ ਮਾੜਾ ਭੀ ਨਹੀਂ—ਪਰ ਕਪੜਾ ਲੱਤਾ

ਸਾਦਾ ਹੀ ਪਹਿਨਿਆ ਕਰਦਾ। 'ਕੰਮ ਵੇਲੇ ਹੋਰ ਤੇ ਫਿਰਨ ਤੁਰਨ ਵੇਲੇ ਹੋਰ ਚਾਹੀਦੇ ਹਨ।' ਜੇ ਕਿਨੇ ਕਿਹਾ ਭੀ ਤਦ 'ਅਸੀਂ ਏਥੇ ਕਿਹੜਾ ਜਨੇਤੇ ਆਏ ਹਾਂ। ਏਥੇ ਸਾਨੂੰ ਚੰਗੇ ਮੰਦਿਆਂ ਨੂੰ ਕੌਣ ਪੁਛਦਾ ਹੈ ? ਸਾਡੀ ਕਦਰ, ਨਕਦਰੀ ਤਾਂ ਭਾਈ ਆਪਣੇ ਦੇਸ ਵਿਚ ਹੀ ਹੈ।' ਆਖ ਕੇ ਟਾਲ ਦਿੰਦਾ ਤੇ ਆਪਣੀ ਉਸੇ ਕੰਜੂਸੀ ਭਰੀ ਚਾਲੇ ਚਲਿਆ ਜਾਂਦਾ।

ਤਰਲੇ ਪਹੁਰਿਆਂ ਕਰਕੇ ਸਾਧੂ ਨੇ ਮੰਦੇ ਦਿਨਾਂ ਵਿਚ ਭੀ ਚਾਰ ਪੈਸੇ ਜੋੜ ਹੀ ਲਏ।

ਬਾਰਾਂ ਵਰ੍ਹਿਆਂ ਤੋਂ ਉਪਰ ਪਿੰਡ ਛਡਿਆਂ ਹੋ ਗਏ ਸਨ, ਦੇਸ ਵੇਖਣ ਨੂੰ ਭੀ ਜੀਉ ਕਰਦਾ ਸੀ ਤੇ ਪਿਛੋਂ ਬੁਢੀ ਮਾਂ ਦੀਆਂ ਭੀ ਚਿਠੀਆਂ ਅਉਂਦੀਆਂ ਸਨ। ਤੇ ਹਰ ਚਿਠੀ ਵਿਚ 'ਵੇ ਪੁੱਤ ! ਵੇ ਇਕ ਵਾਰ ਮੈਨੂੰ ਜ਼ਰੂਰ ਮਿਲ ਜਾਹ। ਮੇਰਾ ਜੀਉ ਤੈਨੂੰ ਦੇਖਣ ਨੂੰ ਬਹੁਤ ਤੜਫਦਾ ਹੈ। ਮੈਨੂੰ ਹੁਣ ਹੋਰ ਕਿਸੇ ਗਲ ਦੀ ਭੀ ਭੁਖ ਨਹੀਂ। ਬਸ ਤੈਨੂੰ ਦੇਖਣ ਨੂੰ ਤੜਫਦੀ ਹਾਂ ਵਾਸਤਾ ਈ ਰੱਬ ਦਾ, ਇਕ ਵਾਰ ਜ਼ਰੂਰ ਆਕੇ ਮਿਲ ਜਾ।'

ਮਾਂ ਪਿਆਰ ਦੀ ਖਿਚ ਨੇ ਪੁਤ੍ਰ ਨੂੰ ਖਿਚ ਹੀ ਲਿਆ। ਲੜਾਈ ਬੰਦ ਹੋਈ ਤੇ ਸਾਧੂ ੧੯੨੦ ਈਸਵੀ ਵਿਚ ਪਿੰਡ ਆ ਗਿਆ।

## ਪਿੰਡ

ਉਨੀ ਦਿਨੀ ਪਿੰਡ ਨੂੰ ਜਾਣਾ ਕਿਹੜਾ ਸੁਖਾਲਾ ਸੀ ? ਜਹਾਜ਼ਾਂ ਵਿਚ ਹੱਡ ਰਗੜੀਦਿਆਂ ਦੋ ਮਹੀਨੇ ਲੱਗ ਜਾਂਦੇ ਸਨ। ਅਤੇ ਸਾਡੇ ਕਰਮਾਂ ਮਾਰਿਆਂ ਲਈ ਜਹਾਜ਼ ਭੀ ਕਿਹੜੇ ਅੱਜ ਵਰਗੇ ਤੇ ਸਵਾਰੀ ਵਾਲੇ ਸਨ, ਸਗੋਂ ਭਾਰ ਢੋਣ ਵਾਲੇ। ਵਿਚੇ ਭੇਡਾਂ ਬਕਰੀਆਂ, ਵਿਚੇ ਪਸੂ ਬਾਂਦਰ ਅਤੇ ਵਿਚੇ ਅਸੀਂ ਵਾੜੇ ਹੋਏ ਹੁੰਦੇ ਸਾਂ। ਜਹਾਜ਼ ਦੀ ਕੀ ਪੁਛਦੇ ਹੋ ! ਨਾ ਪੀਣ ਨੂੰ ਪਾਣੀ ਨਾ ਰੋਟੀ ਪਕੌਣ ਦਾ ਚਜ। ਜੇ ਜਹਾਜ਼ ਡੋਲਣ ਲਗ ਪਿਆ ਤਦ ਹਫ਼ਤਾ ਹਫ਼ਤਾ ਜਾਨ ਕੰਦੇ ਆਈ ਰਹਿਣੀ। ਨਾ ਖਾਣਾ ਨਾ ਪੀਣਾ

ਪੀਂਘ ਹੁਲਾਰੇ ਚੜ੍ਹੀ ਹੀ ਰਹਿਣੀ। ਭਾਂਡੇ ਖੜ ਖੜ ਕਰਦੇ ਕਦੇ ਏਧਰ, ਕਦੇ ਓਧਰ। ਕਦੇ ਇਸ ਖੂੰਜੇ ਕਦੇ ਉਸ ਖੂੰਜੇ। ਇਹ ਦੋਜ਼ਖ ਸੀ। ਇਕ ਵਾਰ ਤਾਂ ਨਾਨੀ ਚੇਤੇ ਆ ਜਾਂਦੀ ਸੀ।

ਇਹ ਦੁਖ ਤਸੀਹੇ ਕਟਕੇ 'ਸਾਧੂ' ਜਦ ਪਿੰਡ ਗਿਆ ਤਦ ਸਾਰੇ ਰੋਗ ਕਟੇ ਗਏ। ਮਾਂ ਨੇ ਬੂਹੇ ਵੜਦੇ ਨੂੰ ਤੇਲ ਚੋਇਆ। ਸਾਰਾ ਪਿੰਡ ਮਿਲਣ ਆਇਆ। ਅਗੋਂ 'ਸਾਧੂ' ਭੀ ਹਰ ਇਕ ਭਰਾ ਭਾਈ, ਚਾਚੇ ਤਾਏ ਭਰਜਾਈ ਭੈਣ ਚਾਚੀ ਤਾਈ ਨੂੰ ਪਿਆਰ ਸਤਕਾਰ ਨਾਲ ਹੱਸਕੇ ਮਿਲਦਾ। ਮਾਂ ਦਾ ਹਿਰਦਾ ਗਦ ਗਦ ਹੋ ਗਿਆ। ਸੁਹਣੇ ਦਿਨ ਲੰਘਣ ਲੱਗ ਪਏ।

ਭਾਵੇਂ ਕਿਸੇ ਤਰ੍ਹਾਂ ਹੋਇਆ ਪਰ ਦਿਨਾਂ ਵਿਚ ਹੀ ਸਾਧੂ ਦਾ ਵਿਆਹ ਹੋ ਗਿਆ। ਚੰਦ ਵਰਗੀ ਮੁਟਿਆਰ ਨਾਰਿ ਘਰ ਆ ਗਈ। ਸਾਲ ਵਿਚ ਹੀ ਵਾਹਿਗੁਰੂ ਨੇ ਭਾਗ ਲਾ ਦਿਤਾ। ਸੂਰਜ ਵਰਗਾ ਮੁੰਡਾ ਹੋ ਗਿਆ। ਪਰ ਸਾਧੂ ਦਾ ਪੇਟ ਖਾਲੀ ਹੋ ਗਿਆ। ਕੋਈ ਲਖਾਂ ਤਾਂ ਲੈਕੇ ਨਾ ਸੀ ਆਇਆ। ਇਹੀ ਕੋਈ ਪੰਜਕੁ ਹਜ਼ਾਰ ਰੁਪਿਆਂ ਸੀ, ਰੂੰ ਦੇ ਫੰਬਿਆਂ ਵਾਂਗ ਡੇਢ ਸਾਲ ਵਿਚ ਹੀ ਉਡ ਗਿਆ ਤੇ ਸਾਧੂ ਮੁੜ ਕੈਨੇਡਾ ਵਿਚ ਹੀ ਆ ਗਿਆ।

## ਮੰਦੀ

ਲੜਾਈ ਦੇ ਮਗਰੋਂ ਕੈਨੇਡਾ ਵਿਚ ਮੰਦ ਪੈ ਗਿਆ, ਕੰਮ ਕਾਰ ਮਿਲੇ ਨਾ, ਤੇ ਫਿਰ ਖਾਣ ਨੂੰ ਕਿਥੋਂ ਮਿਲੇ ? ਪਰ ਸਾਧੂ ਦੀ 'ਚੂਹੜ' ਨਾਲ ਚੰਗੀ ਭਾਈ ਬੰਦੀ ਸੀ। ਚੂਹੜ ਸੀ ਮਾਨੋ 'ਲੈਡਨਰ' ਦਾ ਰਾਜਾ 'ਫਾਰਮਰਾਂ' (ਜ਼ਿਮੀਦਾਰਾਂ) ਦੇ ਚੂਹੜ ਦਾ ਹੀ ਰਾਜ ਸੀ। ਤੇ ਉਹ ਸੀ ਭੀ ਜਰਵਾਣਾ। ਖੁਲ੍ਹਾ ਖਾਣ ਪੀਣ ਵਾਲਾ। ਅਲੱਥ ਤੇ ਬੇ-ਪ੍ਰਵਾਹ। ਪਰ ਸੀ ਯਾਰਾਂ ਦਾ ਯਾਰ। ਜਿਸ ਨਾਲ ਲਾਈ ਪੁਗਾ ਦਿਤੀ, ਜਿਸ ਨਾਲ ਵਿਗੜਿਆ ਵਿਗੜ ਗਿਆ, ਚੂਹੜ ਕਾਰ ਵਿਹਾਰ ਨੂੰ ਜਰਵਾਣਾ, ਡਾਢਾ ਜ਼ੋਰ

ਵਾਲਾ, ਮਿਤਰਤਾ ਵਿਚ ਪੱਕਾ, ਜਿਹੜੀ ਗਲ ਕਹਿ ਦੇਣੀ ਉਸ ਉਪਰ ਸਿਰ ਲਾ ਦੇਣ ਨੂੰ ਤਿਆਰ ।

ਇਸ ਸੂਰਮੇ ਚੂਹੜ ਨਾਲ ਮਿਲ ਕੇ ਸਾਧੂ ਨੂੰ ਭੀ ਕੰਮ ਮਿਲਦਾ ਹੀ ਰਿਹਾ ਪਰ ਹੁਣ ੧੯੩੦ ਤੋਂ ੧੯੩੩ ਤਕ ਤਾਂ ਬੜੇ ਬੜੇ ਹਬੀਖਾਨਾਂ ਦੇ ਦਮ ਨਿਕਲ ਗਏ। ਮੰਦੇ ਦੀ ਅਤਿ ਹੋ ਗਈ। ਰੋਟੀ ਉਪਰ ਭੀ ਕੰਮ ਨਾ ਮਿਲੇ।

ਹੁਣ ਫੇਰ ਕੰਮ ਰੁਮਕਿਆ। ਦੂਜੀ ਵਡੀ ਲੜਾਈ ਲਗ ਗਈ। ਹੇਠਲੀ ਉਪਰ ਹੋ ਗਈ। ਹਰ ਹਾਲਤ ਵਿਚ ਸਾਧੂ ਪਿੰਡ ਨੂੰ ਰੁਪਏ ਭੇਜਦਾ ਹੀ ਰਿਹਾ। ਤੇ ਉਸ ਨੇ ਸੁਹਣੇ ਰੁਪਏ ਦੇਸ ਨੂੰ ਪਾਏ।

## ਬੁੱਝਾ

ਸਾਧੂ ਦੇ ਮੁੰਡੇ ਦਾ ਨਾਉਂ 'ਬੁੱਝਾ' ਸੀ। ਦੂਜੀ ਲੜਾਈ ਲਗਣ ਤੋਂ ਚਾਰ ਕੁ ਮਹੀਨੇ ਪਹਿਲਾਂ ਹੀ ਸਾਧੂ ਨੇ ਬੁਝੇ ਨੂੰ ਭੀ ਕੈਨੇਡਾ ਵਿਚ ਹੀ ਮੰਗਾ ਲਿਆ।

ਬੁੱਝਾ ਅਕਲ ਵਲੋਂ ਸੱਚ ਮੁਚ ਬੁਝਾ ਹੀ ਸੀ ਬਿਲਕੁਲ ਬੁਝੜ। ਬੁਝੜ ਹੋਵੇ ਵੀ ਭਲਾ ਕਿਉਂ ਨਾ ? ਇਕੋ ਇਕ ਮੁੰਡਾ ਖੁਲ੍ਹਾ ਰੁਪਿਆ ਪਿਉ ਭੇਜੇ। ਖਾਣ ਪਹਿਨਣ ਦੀ ਕੋਈ ਕਮੀ ਨਾ। ਮੂੰਹ ਕਿਨੇ ਮੋੜਨਾ ਨਾ। ਪਿਓ ਦੀ ਭਲਮਾਨਸੀ ਵਜੋਂ ਲੋਕ ਭੀ ਲਿਹਾਜ਼ ਕਰਨ ਤੇ ਡਰਨ ਭੀ।

ਸਰੀਰੋਂ ਬੁਝਾ ਸ਼ੇਰ ਵਰਗਾ ਜੁਆਨ ਨਿਕਲਿਆ। ਕਸਰਤ ਕਰਨ ਨਾਲ ਸਰੀਰ ਗੇਲੀ ਵਰਗਾ ਸੁਹਣਾ ਹੋ ਗਿਆ। ਜੇ ਉਸ ਵਿਚ ਜ਼ੋਰ ਸਾਹਨ ਜਿੰਨਾ ਸੀ ਤਾਂ ਅਹੰਕਾਰ ਭੀ ਸਾਹਨ ਵਰਗਾ ਹੀ ਸੀ।

ਥੋੜੇ ਚਿਰ ਪਿਛੋਂ ਹੀ ਮਰ ਗਿਆ ਜਾਂ ਕਹੋ ਮਾਰ ਸਿਟਿਆ ਵਿਚਾਰਾ ਸਾਧੂ ਚੜ੍ਹਾਈ ਕਰ ਗਿਆ।

## ਵਿਕਟੋਰੀਆ

ਕੈਨੇਡਾ ਦੇਸ਼ ਵਿਚ ਬ੍ਰਿਟਿਸ਼ ਕੁਲੰਬੀਆ ਸੂਬਾ ਸਾਰੇ ਸੂਬਿਆਂ ਦਾ

ਸਰਦਾਰ ਕਿਹਾ ਜਾਂਦਾ ਹੈ ਤੇ ਬ੍ਰਿਟਿਸ਼ ਕੁਲੰਬੀਆ ਦਾ ਸ਼ਾਹੀ ਸ਼ਹਿਰ ਵਿਕ-ਟੋਰੀਆ ਇਸ ਦਾ ਸੁਹਣਾ ਸ਼ਹਿਰ ਹੈ। ਵੈਨਕੂਵਰ ਟਾਪੂ ਵਿਚ ਇਹ ਸ਼ਹਿਰ ਹੈ ਤਾਂ ਛੋਟਾ ਜਿਹਾ ਪਰ ਹੈ ਬਹੁਤ ਸੋਹਣਾ।

ਇਸ ਸ਼ਹਿਰ ਦਾ ਹਵਾ ਪਾਣੀ ਭੀ ਸਾਰੇ ਕੈਨੇਡੇ ਵਿਚੋਂ ਅਛਾ ਤੇ ਸਾਫ ਹੈ। ਇਹ ਫੁਲਾਂ ਭਰਿਆ ਸ਼ਹਿਰ ਡਾਹਢਾ ਰਮਣੀਕ ਤੇ ਸੁਹਾਵਣਾ ਹੈ। ਹਜ਼ਾਰਾਂ ਤੇ ਲਖਾਂ ਵਿਦੇਸ਼ ਯਾਤਰੀ ਇਸ ਨੂੰ ਹਰ ਸਾਲ ਦੇਖਣ ਨੂੰ ਹੀ ਆਉਂਦੇ ਹਨ। ਭਾਰਤ ਵਾਂਗ ਇਸ ਨੂੰ ਕੈਨੇਡਾ ਦਾ ਕਸ਼ਮੀਰ ਕਹਿੰਦੇ ਹਨ।

ਵੈਨਕੂਵਰ ਟਾਪੂ ਦਾ ਰਕਬਾ ੧੨੪੦੮ ਮੁਰੱਬਾ ਮੀਲ ਹੈ ਤੇ ਇਸੇ ਟਾਪੂ ਵਿਚ ਚੜ੍ਹਦੀ ਪਛਮੀ ਨੁਕਰ ਉਤੇ ਇਹ ਮਨਮੁਹਣਾ ਵਿਕਟੋਰੀਆ ਸ਼ਹਿਰ ਡਾਹਢੀ ਰੌਣਕ ਨਾਲ ਵਸਦਾ ਹੈ। ਅਜ ਇਸ ਸਾਰੇ ਟਾਪੂ ਦੀ ਜਨ ਸੰਖਿਆ ਦੋ ਲਖ ਤੀਹ ਹਜ਼ਾਰ ਹੈ ਪਰ ਇਕੱਲੇ ਵਿਕਟੋਰੀਆ ਦੀ ਇਕ ਲਖ ਤੀਹ ਹਜ਼ਾਰ ਹੈ ਤੇ ਪੰਜਾਬੀਆਂ ਦੀ ਕੋਈ ਇਕ ਹਜ਼ਾਰ ਤੋਂ ਉਪਰ।

ਵਿਕਟੋਰੀਆਂ ਦੀ ਉਤਰ ਦੀ ਬਾਹੀ ਉਤੇ 'ਬੁਚਰਟ ਗਾਰਡਨ' ਇਕ ਪ੍ਰਸਿਧ ਬਾਗ ਹੈ। ਦੂਰੋਂ ਦੂਰੋਂ ਲੋਕ ਇਹਨੂੰ ਦੇਖਣ ਆਉਂਦੇ ਹਨ। 'ਬੁਚਰਟ' ਇਕ ਧਨੀ ਬੰਦਾ ਹੋਇਆ ਹੈ ਇਹ ਉਸੇ ਦਾ ਸਰਕਾਰ ਨੂੰ ਦਿਤਾ ਹੋਇਆ ਹੈ।

ਉਹਨੀ ਦਿਨੀ 'ਬੁਚਰਟ' ਦੀ ਇਥੇ ਸੀਮਿੰਟ ਦੀ ਮਿਲ ਸੀ। ਇਹ ਪੰਜਾਬੀਆਂ ਨਾਲ ਪਿਆਰ ਕਰਦਾ ਸੀ, ਤੇ ਪੰਜਾਬੀ ਕੰਮ ਕਰਨ ਨੂੰ ਭੂਤਾਂ ਤੇ ਦੈਂਤਾਂ ਨੂੰ ਪਰੇ ਕਰਦੇ ਸਨ। ਇਥੇ ਹੀ ਸਾਧੂ ਨੇ ਮੰਦੇ ਦਿਨਾਂ ਵਿਚ ਭੀ ਕੰਮ ਕਰਕੇ ਪੈਸੇ ਬਣਾਏ ਸਨ।

## ਮੁੜ ਪਿੰਡ

'ਸਾਧੂ' ਮਰੇ ਤੇ ਥੋੜੇ ਸਾਲ ਪਿਛੋਂ ਹੀ 'ਬੂਝੇ' ਨੇ ਪਿੰਡ ਨੂੰ ਮੋੜੇ ਪਾ ਦਿਤੇ।

ਇਕ ਤਾਂ ਸਾਧੂ ਦਾ ਕਾਫੀ ਰੁਪਿਆ ਕਮਾਇਆ ਹੋਇਆ ਸੀ। ਉਪਰੋਂ ਛੇਆਂ ਸਾਲਾਂ ਵਿਚ ਬੂਝੇ ਨੇ ਇਕ ਥਾਂ ਟਿਕ ਕੇ ਕੰਮ ਕੀਤਾ। ਪੰਜਾਹ

ਸਠ ਰੁਪਏ ਰੋਜ਼ ਦੀ ਅਨ੍ਹੇਰ ਦੀ ਕਮਾਈ ਸੀ। ਰੁਪਏ ਨਾਲ ਬੈਂਕ ਭਰ ਦਿਤੀ। ਪਰ ਸਭ ਤੋਂ ਬੁਰਾ ਅਸਰ ਬੁਝੇ ਦੇ ਜੀਵਨ ਉਤੇ ਇਹ ਹੋਇਆ ਕਿ ਉਹ ਇਕ ਤਰ੍ਹਾਂ ਨਾਲ ਬਦਲਾ ਜਿਹਾ ਗਿਆ।

ਜੁਆਨੀ ਦੇ ਦਿਨ ਉਪਰੋਂ ਛਟੇ ਜਿਨ੍ਹਾ ਜ਼ੋਰ ਤੇ ਲੁਹੜੇ ਦੇ ਰੁਪਏ ਦੀ ਗਰਮੀ ਹੋਣ ਕਰਕੇ ਬੁਝਾ, ਬੁਝੜ ਤੋਂ 'ਮਹਾਂ ਬੁਝੜ' ਹੋ ਗਿਆ। ਖੁਲ੍ਹਾ ਖਾਣ ਪੀਣ ਨਾਲ ਸਰੀਰ ਹੋਰ ਭੀ ਭਰ ਗਿਆ ਤੇ ਹਰ ਇਕ ਨਾਲ ਮਾੜੀ ਮਾੜੀ ਗਲ ਉਤੇ ਹੀ ਉਸ ਦਾ ਮੁਖ ਵਾਕ ਸੀ :-

## 'ਕੰਡਾ ਕਢ ਦਊਂ'

'ਬੁਝਿਆ ਤੂੰ ਤਕੜਾ ਹੈਂ ਭਾਈ' ਕਹਿਣ ਤੇ ਭੀ 'ਕੰਡਾ ਕਢ ਦਊਂ !'

'ਨਾ ਭਈ ਤੇਰੀ ਰੀਸ ਨਹੀਂ' ਕਿਨੇ ਕਿਹਾ ਤਦ ਭੀ 'ਕੰਡਾ ਕਢ ਦਊਂ !'

'ਕੀ ਹਾਲ ਹੈ ?' ਪੁਛਣ ਤੇ ਭੀ 'ਕੰਡਾ ਕਢ ਦਊਂ !'

'ਹੌਸਲਾ ਰਖਿਆ ਕਰੁ ਬੁਝਿਆ' ਦੇ ਉਤ੍ਰ ਵਿਚ ਭੀ 'ਕੰਡਾ ਕਢ ਦਊਂ !'

ਗਲ ਕੀ ਹਰ ਵਿੰਗੀ ਸਿੱਧੀ ਗਲ ਲਈ ਬੁਝੇ ਕੋਲ ਇਕੋ ਉਤ੍ਰ ਸੀ:- 'ਕੰਡਾ ਕਢ ਦਊਂ' !

'ਕੰਢਾ ਕਢ ਦਊਂ' ਉਸ ਦਾ ਮੁਖ ਵਾਕ ਬਣ ਗਿਆ ਸੀ।

ਕੈਨੇਡਾ ਵਿਚ ਤਾਂ ਭਲਾ ਲੰਘ ਗਈ ਕੋਈ ਸਿਰ ਨਾ ਆਇਆ, ਕੋਈ ਕਮਲਾ ਸਮਝਕੇ, ਕੋਈ ਭੋਲਾ ਜਾਣਕੇ, ਕੋਈ ਜੁਆਨ ਜੋਰਾਵਰ ਦੇਖਕੇ, ਕੋਈ ਧਨੀ ਸਮਝਕੇ ਹੀ ਚੁਪ ਕਰ ਰਿਹਾ। ਕਈ ਵਾਰ ਦੂ-ਬਦੂ ਹੋਕੇ ਭੀ ਦਿਨ ਲੰਘਦੇ ਗਏ। ਨ ਲੇ ਸਾਰਾ ਦਿਨ ਜਾਨ ਮਾਰਕੇ ਕੰਮ ਕਰਨਾ। ਛੁਟੀ ਦੇ ਦਿਨੀ ਸਿਨੇਮੇ ਤਮਾਸ਼ੇ ਵੇਖਣ ਚਲੇ ਜਾਣਾ। ਇਉਂ ਦਿਨ ਕਟੀ ਹੁੰਦੀ ਗਈ।

ਪਰ ਪਿੰਡ, ਪਿੰਡ ਹੀ ਹੋਇਆ ! ਨਾਲੇ ਪੰਜਾਬ ? ਪੰਜਾਬ ਵਿਚ ਤਾਂ ਰੱਬ ਵੀ ਆ ਜਾਵੇ ਤਾਂ ਮੂੰਹ ਭਨਾ ਕੇ ਜਾਵੇ, ਇਹ ਵਿਚਾਰਾ ਬੁਝੜ ਬੁਝਾ ਕੌਣ ਕਿਸੇ ਦਾ ਹੈ।

ਖੈਰ ! ਪਿੰਡ ਵਿਚ ਆ ਕੇ ਭੀ ਬੂਝੇ ਦੀ ਆਦਤ ਨਾ ਬਦਲੀ। ਸੁਭਾਵ ਨਾ ਪਲਟਿਆ। ਸਗੋਂ ਜ਼ੋਰ ਵਾਲਾ, ਪੈਸੇ ਵਾਲਾ, ਭਲੇ ਪਿਓ ਦਾ ਪੁਤ ਸਮਝ ਕੇ ਲੋਕਾਂ ਦੇ ਪਿਆਰ ਅਦਬ ਕਰਨ ਤੋਂ ਸਗੋਂ ਉਸਦਾ ਦਿਮਾਗ ਹੋਰ ਖਰਾਬ ਹੋ ਗਿਆ। ਕਈ ਭਲੇ, ਸਿਆਣੇ ਤੇ ਬਜ਼ੁਰਗ ਬੰਦਿਆਂ ਨੇ ਸਮਝੌਣ ਦੀ ਕੋਸ਼ਸ਼ • ਕੀਤੀ ਪਰ ਚਿੱਕਨੇ ਘੜੇ ਬੂਝੇ ਉਤੇ ਵਿਚਾਰ ਪਾਣੀ ਨਾ ਹੀ ਟਿਕਿਆ।

ਉਹ ਬੜੇ ਛੋਟੇ, ਭਲੇ ਬੁਰੇ ਚਾਚਾ ਤਾਇਆ ਚਾਚੀ ਤਾਈ, ਭੈਣ ਭਰਜਾਈ ਸਭ ਨੂੰ ਇਕੋ ਹੀ ਰਸੇ ਚਲਾਈ ਗਿਆ। ਹਰ ਗਲ ਦਾ ਉਤਰ ਉਸ ਪਾਸ 'ਕੰਡਾ ਕਢ ਦਊਂ !' ਹੀ ਸੀ।

ਕਈ ਵਾਰ ਸ਼ਰੀਕਾਂ ਨੇ ਮਨ੍ਹਾ ਕੀਤਾ, ਟੋਕਿਆ ਝਗੜੇ, ਲੜੇ ਭੀ ਪਰ ਅਹੰਕਾਰ ਦਾ ਰੋਗ ਵਧਦਾ ਹੀ ਗਿਆ। 'ਮਰਜ਼ ਵਧਦਾ ਗਿਆ ਜਿਉਂ ਜਿਉਂ ਦਵਾ ਕੀ' ਦੇ ਕਹਾਣ ਅਨੁਸਾਰ ਬੂਝਾ ਬੂਝਾ ਹੀ, ਸਗੋਂ ਪਕਾ ਬੂਝੜ ਬਣ ਗਿਆ। ਮੁੰਡਿਆਂ ਤੋਂ ਉਠ ਕੇ ਆਪ ਲੋਕਾਂ ਨੇ ਭੀ ਉਸ ਦਾ ਨਾਉਂ ਹੀ 'ਕੰਡਾ ਕਢ ਦਊਂ !' ਪਾ ਲਿਆ।

## ਕੰਡਾ ਨਿਕਲ ਗਿਆ

ਭਲੇ ਪੁਰਸ਼ ਤਾਂ ਭਲਾ ਚੁਪ ਕਰ ਰਹੇ ਪਰ ਅੱਖੜ ਤੇ ਸ਼ਰੀਕਾਂ ਨੂੰ ਬੂਝੇ ਦੀ ਹਰ ਗਲ ਗੋਲੀ ਵਾਂਗ ਲਗਦੀ ਸੀ। ਉਹ ਭਾਵੇਂ ਸੁਭਾਵਕ ਹੀ 'ਕੰਡਾ ਕਢ ਦਊਂ' ਕਹੇ. ਸ਼ਰੀਕੇ ਭਾਈਚਾਰੇ ਦੇ ਬੰਦੇ ਬਲ ਉਠਦੇ। ਉਹਨਾਂ ਦੇ ਦਿਲੀਂ ਈਰਖਾ ਤੇ ਗੁਸੇ ਦੇ ਭਾਂਬੜ ਮਚ ਜਾਂਦੇ।

ਝੂਠ ਬੇਈਮਾਨੀ ਤੇ ਵੱਢੀ ਆਦਿਕ ਗੁਲਾਮੀ ਤੇ ਮਾਮੂਲੀ, ਸਾਧਾਰਨ ਫਲ ਹਨ। ਚੇਂਚਲ ਨੂੰ ਬੂਝਾ ਕਾਲਾ ਨਾਗ ਦਿਸਦਾ ਸੀ। ਉਹ ਉਸਦੀ ਸਿਰੀ ਭੰਨਣ ਦੀਆਂ ਗੋਂਦਾ ਗੁੰਦਣ ਲਗ ਪਿਆ। ਗੁਲਾਮ ਦੇਸਾਂ ਦੇ ਥਾਣੇ-ਦਾਰ ਇਹੋ ਜਿਹੇ ਕੰਮਾਂ ਵਿਚ ਅੰਮ੍ਰਿਤ ਧਾਰੇ ਦਾ ਕੰਮ ਦਿੰਦੇ ਹਨ।

ਗੁਆਂਢੀਆਂ ਦੀ ਬੁਢੀ ਮਰ ਗਈ। ਮਰੀ ਦੇ ਹੀ ਉਨ੍ਹੀ ਇਕ ਡੰਡਾ

ਸਿਰ ਵਿਚ ਮਾਰਿਆ ਤੇ ਚੁਕ ਕੇ ਬੂਝੇ ਦੇ ਦਰ ਮੂਹਰੇ ਲਿਆ ਸਿਟੀ। ਜਾਦੂ ਫੁਰ ਗਿਆ। ਝਟ ਥਾਣਾ ਆ ਗਿਆ ਤੇ ਬੂਝੇ ਦੀ ਸੇਵਾ ਹੋਣ ਲਗ ਪਈ।

ਜਦ ਪਹਿਲੇ ਹਲੇ ਵਿਚ ਹੀ ਮੋਟੀ ੨ ਧੂੜ ਝੜ ਗਈ ਤਾਂ ਬੂਝੇ ਨੂੰ ਹੋਸ਼ ਆਉਣ ਲਗ ਪਈ। ਧੂੜ ਝੜਨ ਨਾਲ ਖੀਸਾ ਭੀ ਕਾਫੀ ਹੋਲਾ ਹੋ ਗਿਆ ਪਰ ਥਾਨੇਦਾਰ ਅਜੇ ਭੀ ਨਾ ਛਡੇ। ਵਿਚਾਰੇ ਬੂਝੇ ਨਾਲ ਖੰਬਲੀ ਦੇ ਫੜਨ ਵਾਲੀ ਗਲ ਹੋ ਗਈ। ਬੂਝੇ ਦੀ 'ਕੰਡਾ ਕਢ ਦਊਂ !' ਗਲ ਮਸ਼ਹੂਰ ਸੀ। ਥਾਨੇਦਾਰ ਪੁਛੇ 'ਕਿਓਂ ਓਏ !' ਇਹ ਕੰਢਾ ਤੈਂ ਕਢਿਐ ?

ਬੂਝਾ—'ਨਹੀਂ ਥਾਣੇਦਾਰਾ ਇਹ ਤਾਂ ਕਢਿਆ ਕਢਾਇਆ ਹੀ ਮਿਲ ਗਿਐ।'

ਥਾਨੇਦਾਰ—'ਨਹੀਂ ਤੈਂ ਹੀ ਕਢਿਆ ਹੈ !'

ਬੂਝਾ—'ਨਹੀਂ' ! ਇਹ ਕਢਿਆ ਕਢਾਇਆ ਹੀ ਮਿਲਿਆ ਹੈ।

ਥਾਨੇਦਾਰ ਦੁਵਲਿਓਂ ਗਾਫੇ ਲਾ ਚੁਕਾ ਸੀ। ਗਲ ਮੁੱਕੀ ਤਾਂ ਹਣ ਬੂਝਾ ਭੀ ਠੰਡਾ ਹੋ ਗਿਆ ਤੇ ਉਸ ਦਾ ਹੁਣ ਮੁਖ ਵਾਕ ਹੋ ਗਿਆ।

'ਕੰਡਾ ਨਿਕਲ ਗਿਆ।' ਹੁਣ ਲੋਕਾਂ ਨੇ ਬੂਝੇ ਦੀ ਇਹ ਅੱਲ ਪਾ ਲਈ 'ਕੰਡਾ ਨਿਕਲ ਗਿਆ।'

— — —

# ਭਿੱਟ

( ੧ )

ਸਮੇਂ ਦੀ ਨ ਸਮਝੀ ਜਿਨ੍ਹੇ ਚਾਲ ਬਦਲੀ,
ਸਮੇਂ ਨਾਲ ਜਿਸ ਨੇ ਨਹੀਂ ਚਾਲ ਬਦਲੀ।
ਜਿਨ੍ਹੇ ਅਪਣੀ ਹਾਲਤ ਨੂੰ ਖੁਦ ਨਾ ਬਦਲਿਆ,
'ਦੁਖੀ' ਉਸ ਦੀ ਹਾਲਤ ਨ ਰੱਬ ਨੇ ਭਿ ਬਦਲੀ।

੧੯੫੨ ਈਸਵੀ ਦੇ ਅੰਤ ਵਿਚ, ਪੋਹ ਸੁਦੀ ਸਤਵੀਂ, ਦਸਮੇਸ਼ ਜਨਮ ਉਤਸ਼ਵ ਦੇ ਸੁਭਾਗੇ ਸਮੇਂ, 'ਸਟਾਕਟਨ' ਕੈਲੇਫੋਰਨੀਆ ਅਮ੍ਰੀਕਾ ਦੇ ਪ੍ਰਧਾਨ ਵਲੋਂ, ਮੈਨੂੰ ਸੱਦਾ ਪੁਜਾ। ਗੁਰਦੁਆਰਾ ਸ਼ਹਿਰ 'ਸਟਾਕਨ' ਵਿਚ ਹੈ, ਪਰ ਸੰਗਤਾਂ ਦੂਰ ਦੂਰ ਰਹਿੰਦੀਆਂ ਹਨ। ਇਸ ਲਈ ਸਮੇਂ ਸਿਰ ਸੰਗਤਾਂ ਦੂਰੋਂ ਆ ਕੇ ਗੁਰਪੁਰਬ ਮਨਾ ਕੇ, ਮੁੜ ਉਸੇ ਦਿਨ ਵਾਪਸ ਚਲੀਆਂ ਜਾਂਦੀਆਂ ਹਨ। ਮੋਟਰ ਗਡੀਆਂ ਸਭਨਾ ਪਾਸ ਹਨ। ਸੌ ਦੋ ਸੌ ਮੀਲ ਆਉਣਾ ਜਾਣਾ ਕੋਈ ਬੜੀ ਖੇਚਲ ਨਹੀਂ ਸਮਝੀ ਜਾਂਦੀ।

ਕੈਲੇਫੋਰਨੀਆ (ਅਮ੍ਰੀਕਾ) ਵਿਚ,'ਯੂਬਾ ਸਿਟੀ' 'ਮੇਰਿਸ ਵਿਲ' ਵਿਚ ਆਪਣੇ ਖਾਸ ਆਦਮੀ ਰਹਿੰਦੇ ਹਨ। ਜ਼ਮੀਨ ਭੀ ਏਥੇ ਬਹੁਤ ਸਾਰੀ ਆਪਣੇ ਬੰਦਿਆਂ ਪਾਸ ਹੈ। ਖਾਸੇ ਜ਼ਿਮੀਂਦਾਰ, ਅਮੀਰ ਤੇ ਰਸੂਖ ਵਾਲੇ ਹਨ ਮਿਸਟਰ 'ਤੁਲੀ ਸਿੰਘ' ਏਥੋਂ ਦੇ ਹਿੰਦੂਆਂ ਦਾ ਮਾਨ ਨੀਯ ਸੱਜਣ

ਮਾਨੋ 'ਰਾਜਾ' ਗਿਣਿਆ ਹੋਇਆ ਹੈ,ਤੇ ਉਹ ਹੈ ਭੀ ਸੱਚ ਮੁਚ ਬਹੁਤ ਬੀਬਾ ਬੰਦਾ। ਸੌਖਾ, ਸਾਫ, ਰਹਿਮਦਿਲ, ਮਦਦਗਾਰ, ਗਰੀਬ ਪਰਵਰ, ਸਿਆਣਾ ਤੇ ਦੇਸ਼ ਭਗਤ। ਸੁਹਣਾ ਧਨੀ ਤੇ ਵਿਚਾਰਵਾਨ ਹੁੰਦਾ ਹੋਇਆ ਭੀ ਡਾਢਾ ਨਿਰਮਾਣ ਤੇ ਈਮਾਨਦਾਰ ਹੈ।

ਗੁਰਪੁਰਬ ਭੁਗਤਾਕੇ ਮੈਂ ਆਪਣੇ ਪੁਰਾਣੇ ਬੇਲੀ ਮੇਲੀ ਤੇ ਮੇਹਰਬਾਨ ਪੇਂਡੂਆਂ ਨਾਲ ਯੂਬਾ ਸਿਟੀ ਚਲਾ ਗਿਆ। ਪਿਆਰ ਮਿਲਨੀ ਦੇ ਚਾਅ ਵਿਚ ਪ੍ਰੇਮੀ ਬੇਲੀਆਂ ਨੇ ੨੮ ਦਸੰਬਰ ੧੯੫੨ ਨੂੰ ਇਥੇ ਦੇ ਪ੍ਰਸਿੱਧ Bogue hall ਬੋਗ ਹਾਲ ਵਿਚ ਪ੍ਰੀਤੀ ਭੋਜਨ ਕੀਤਾ। ਜਿਸ ਵਿਚ ਇਲਾਕੇ ਦੇ ਸਾਰੇ ਹਿੰਦੀ ਭਰਾਵਾਂ ਨੇ ਦਰਸ਼ਨ ਦਿਤੇ। ਖਾਸਾ ਗਹਿਮਾ ਗਹਿਮ ਢੁਕਾਓ ਹੋਇਆ। ਇਹ ਸਭ ਉਦਮ ਇਸੇ ਬਹਾਦਰ ਨਿਰਮਾਨ ਸਰਦਾਰ ਤੁਲੀ ਸਿੰਘ ਦੀ ਅਗਵਾਈ ਹੇਠ, ਇਸ ਦੇ ਸੁਜਾਨ ਸਪੁਤਰ ਡਾਕਟਰ ਗੁਲਜ਼ਾਰਾ ਸਿੰਘ ਪੀ.ਐਚ.ਡੀ. ਤੇ ਕਰਤਾਰ ਸਿੰਘ ਬੀ. ਏ. ਦੇ ਉਦਮ ਦਾ ਸਦਕਾ ਸੀ।

ਮੇਲ ਮਿਲਾਪ ਦੀ ਗਹਿਮਾ ਗਹਿਮ ਵਿਚ ਇਕ ਨਿਰਾਲੀ ਆਵਾਜ਼! "ਬਾਬੂ ਜੀ! ਸਤਿ ਸ੍ਰੀ ਅਕਾਲ" ਨੇ ਮੇਰੇ ਕੰਨ ਖੜੇ ਕਰ ਦਿਤੇ। "ਸਤਿ ਸ੍ਰੀ ਅਕਾਲ" ਦਾ ਉੱਤਰ ਦੇਣਾ ਤਾਂ ਮੇਰਾ ਫਰਜ਼ ਹੀ ਸੀ। ਇਹ ਇਕ ਦਰਮਿਆਨੇ ਕੱਦ ਦਾ ਕੋਈ ਪੰਜ ਫੁਟ ਨੌ ਇੰਚ ਲੰਮਾ,

ਨਾ ਮੋਟਾ ਨਾ ਪਤਲਾ, ਸੋਹਣਾ ਸਰੀਰ, ਗੋਰਾ ਰੰਗ, ਕਲੀਨ ਸ਼ੇਵ ਤਿਖੇ ਨੈਨ ਨਕਸ਼ ਵਾਲਾ ਬੰਦਾ ਸੀ।

"ਕੀ ਤੁਸੀਂ ਮੈਨੂੰ ਪਛਾਣਿਆ ਨਹੀਂ ਬਾਬੂ ਜੀ ?" ਉਸ ਨੇ ਫੇਰ ਮੈਨੂੰ ਸੌਂਹੇ ਹੋ ਕੇ ਮੁਸਕਰਾਉਂਦਿਆਂ ਹੋਇਆਂ ਕਿਹਾ।

ਸੋਚਦਿਆਂ ਪਰ ਹੌਲੀ ਜੇਹੀ "ਨਹੀਂ ਜੀ!" ਆਖਦਿਆਂ ਮੈਂ ਅਜੇ ਵੀ ਉਸ ਦੇ ਚੇਹਰੇ ਵਲ ਦੇਖੀ ਜਾ ਰਿਹਾ ਤੇ ਸੋਚੀ ਜਾ ਰਿਹਾ ਸਾਂ।

"ਤੁਸੀਂ ਪਛਾਣਿਆਂ ਨਹੀਂ ?" ਉਸ ਨੇ ਫੇਰ ਇਕ ਵਾਰ ਮੁਸਕਰਾ-ਦਿਆਂ ਹੋਇਆਂ ਕਿਹਾ। ਮੇਰਾ ਉਤਰ ਫੇਰ 'ਨਹੀਂ ਜੀ!' ਹੀ ਸੀ।

'ਮੈਂ ਦਲੇਲ ਸਿੰਘ ਹਾਂ। ਆਪਾਂ'ਹੋਨੋਲੂਲੂ' ਇਕੱਠੇ ਰਹੇ ਹਾਂ, ਏਈਆ ਪਲਾਂਟੇਸ਼ਨ ਵਿਚ। ਮੈਂ ਕੁੱਕ (ਰਸੋਈਆ) ਸੀ।'

'ਉਹ ਹੋ!' ਆਖ ਕੇ ਮੈਂ ਜੱਫੀ ਪਾ ਲਈ ਤੇ ਕਿਹਾ 'ਭਲਾ ਦਲੇਲ ਸਿੰਘ! ਤੂੰ ਹੀ ਦਸ ਜੇ ਤੂੰ ਮੈਨੂੰ ਕਿਤੇ ਇਤਫ਼ਲਿਆਂ ਮਿਲਦਾ ਤਾਂ ਪਛਾਣ ਲੈਂਦਾ? ਅਧੀ ਸਦੀ ਦੇ ਲਗ ਪਗ ਸਮਾ ਲੰਘ ਗਿਆ ਹੈ, ਉਦੋਂ ਤੋਂ ਪਿਛੋਂ ਤਾਂ ਮੁੰਡੇ ਜੰਮ ਕੇ ਭੀ ਬੁਢੇ ਹੋ ਗਏ। ਨਾਲੇ ਭਈ! ਤੇਰੇ ਬਾਣੇ ਵਿਚ ਭੀ ਤਾਂ ਫਰਕ ਹੋ ਗਿਆ ਹੈ ਨਾ! ਉਦੋਂ ਤੱਤ ਖਾਲਸਾ ਹੁਣ ਪੱਕਾ ਸਾਹਿਬ ਬਹਾਦਰ।'

ਪੁਰਾਣੀ ਯਾਦ ਤਾਜ਼ਾ ਹੋ ਗਈ। ਪਿਛਲੀਆਂ ਗੱਲਾਂ ਹੋਈਆਂ, ਚੁਤਾਲੀ ਸਾਲ ਪਹਿਲਾਂ ਦਾ ਸਮਾ ਅੱਖਾਂ ਅਗੇ ਘੁਮਣ ਲਗ ਪਿਆ, ਫੇਰ ਚਿਰ ਗਲਾਂ ਹੁੰਦੀਆਂ ਰਹੀਆਂ।

"ਹਾਂ! ਦਲੇਲ ਸਿੰਘ!' ਮੈਂ ਕਿਹਾ 'ਕੀ ਤੈਨੂੰ ਉਹ ਭਿੱਟ ਵਾਲੀ ਗੱਲ ਯਾਦ ਹੈ? ਉਹ ਟੋਜੋ ਜਾਪਾਨੀ ਨਾਲ ਹੇਠ ਉਤੇ ਹੋਣ ਵਾਲੀ ਘਟਨਾ! ਚੇਤੇ ਹੈ? ਉਹ ਭੀ ਦਿਨ ਸਨ ਤੇ ਹੁਣ ਭੀ ਦਿਨ ਹਨ!

ਮੇਰਾ ਮਿਤਰ ਬੜਾ ਹੱਸਿਆ, ਹੱਸਿਆ। ਕੋਲੋਂ ਇਕ ਸਜਣ ਨੇ ਕਿਹਾ—"ਦੁਖੀ ਜੀ! ਉਹ ਕੀ ਗਲ ਸੀ? ਸਾਨੂੰ ਵੀ ਦਸੋ।'

'ਉਹ ਭਈ! ਹੋਨੋਲੂਲੂ ਦੀ ਗਲ ਹੈ। ਬਾਬੂ ਜੀ! ਸਾਡਾ ਬਾਸ (ਫੋਰਮੈਨ) ਸੀ ਮੇਰੀ ਰੋਟੀ ਜਾਪਾਨੀ ਨੇ ਭਿੱਟ ਦਿਤੀ, ਮੈਂ ਉਸ ਨਾਲ ਲੜ ਪਿਆ। ਅਸੀਂ ਹੇਠ ਉਤੇ ਹੋ ਪਏ, ਰੌਲਾ ਪੈ ਗਿਆ ਬਸ ਇਹੀ ਗਲ ਸੀ। ਉਸ ਨੇ ਕਿਹਾ

'ਨਾ ਨਾ ਭਈ! ਅੱਛੀ ਤਰ੍ਹਾਂ ਸੁਣਾ ਜਿਵੇਂ ਠੀਕ ਠੀਕ ਹੋਈ।' ਦੂਜੇ ਨੇ ਕਿਹਾ 'ਤਾਂ ਫੇਰ ਬਾਬੂ ਜੀ ਸੁਣਾਉ' ਦਲੇਲ ਸਿੰਘ ਨੇ ਉੱਤਰ ਦਿੱਤਾ।

( ੨ )

ਹਵਾਈ ਟਾਪੂ ਅਟਲੈਂਟਿਕ ਮਹਾਂ ਸਾਗਰ ਵਿਚ ਯੋਕੋਹਾਮਾ (ਜਾਪਾਨ)

ਤੇ ਸੈਨਫਰਾਂਸਿਸਕੋ (ਅਮ੍ਰੀਕਾ) ਦੇ ਵਿਚਕਾਰ ਹੈ। ਦੂਜੀ ਵਡੀ ਲੜਾਈ ਵਿਚ ਇਸ ਟਾਪੂ ਨੂੰ ਪ੍ਰਸਿਧੀ ਮਿਲੀ। ਏਥੇ ਹੀ ਪ੍ਰਸਿਧ 'ਪਰਲਹਾਰਬਰ' ਹੈ ਜਿਥੇ ੭-੧੨-੪੧ (ਸਤ ਦਸੰਬਰ ਸੰਨ ਇਕਤਾਲੀ) ਨੂੰ ਜਾਪਾਨੀਆਂ ਨੇ ਹਮਲਾ ਤੇ ਕਬਜ਼ਾ ਕੀਤਾ। ਇਸ ਦਾ ਪਾਣੀ ਤੇ ਖੁਸ਼ਕੀ ਸਾਰੇ ਦਾ ਸਾਰਾ ਰਕਬਾ ੬੪੨੩ ਮੁ ੱਬਾ ਮੀਲ ਹੈ। ਏਥੇ ਦੇ ਜੁਆਲਾ ਮੁਖੀ ਪੱਹਾੜ ਸੰਸਾਰ-ਪ੍ਰਸਿਧ ਹਨ। ਗਰਮੀ ਮੁਲਤਾਨ ਨੂੰ ਨਹੀਂ, ਤਾਂ ਅੰਬਾਲੇ ਨੂੰ ਤਾਂ ਜ਼ਰੂਰ ਮਾਤ ਕਰਦੀ ਹੈ। ਗੰਨਾ ਤੇ ਅਨਾਨਾਸ ਏਥੇ ਦੀਆਂ ਦੋ ਪ੍ਰਸਿਧ ਚੀਜ਼ਾਂ ਹਨ ਜੋ ਬਹੁਤ ਹੁੰਦੀਆਂ ਹਨ।

ਲੋਕਾਂ ਦਾ ਰੰਗ ਰੂਪ ਨੈਣ ਨਕਸ਼ ਭਾਰਤੀਆਂ ਨਾਲ ਮਿਲਦੇ ਹਨ, ਕਹਿੰਦੇ ਹਨ ਕਿਸੇ ਸਮੇਂ ਏਥੇ ਭਾਰਤ ਵਰਸ਼ ਦਾ ਪਹਿਰਾ ਸੀ ਤੇ ਕ੍ਰਿਸ਼ਨ ਦਾ ਮਿੱਤਰ ਅਰਜਨ ਏਥੇ ਵਿਆਹਿਆ ਹੋਇਆ ਸੀ।

ਅਜ ਤਾਂ ਸਾਰੀ ਦੁਨੀਆਂ ਦਾ ਹੀ ਨਕਸ਼ਾ, ਰਹਿਣ ਸਹਿਣ, ਖਾਣ ਪੀਣ ਤੇ ਬੋਲ ਚਾਲ ਬਦਲ ਗਈ। ਪਰ ਜਿਸ ਵੇਲੇ ਦੀ ਇਹ ਗਲ ਹੈ ਉਸ ਵੇਲੇ ਇਨ੍ਹਾਂ ਦਾ ਰਹਿਣ ਸਹਿਣ ਕਈ ਤਰ੍ਹਾਂ ਸਾਡੇ ਨਾਲ ਮਿਲਦਾ ਜੁਲਦਾ ਸੀ ਭੁੰਞੇ ਬੈਠ ਕੇ ਸਫਾਂ ਉਪਰ ਰੋਟੀ ਖਾਣੀ। ਰੋਟੀ ਖਾਣ ਤੋਂ ਪਹਿਲਾਂ "ਆਓ ਕੋਈ ਰੋਟੀ ਖਾਣ ਵਾਲਾ ਹੈ ਤਾਂ' ਹੋਕਾ ਦੇਣਾ। ਸਾਰਿਆਂ ਨੇ ਇਕਠੇ ਬੈਠ ਕੇ ਪਿਆਰ ਨਾਲ ਪਰਸ਼ਾਦ ਛਕਣਾ। ਵਿਆਹਾਂ ਵਿਚ ਨਿਉਂਦਰਾ ਪਾਉਣਾ, ਮਰਿਆਂ ਤੇ ਮੁਕਾਣ ਦੇਣੀ। ਅਫਸੋਸ ਕਰਨ ਲਈ ਇਕਠੇ ਹੋ ਕੇ ਬੈਠਣਾ ਆਦਿਕ। ਇਨ੍ਹਾਂ ਦੇ ਅਨੇਕ ਰਵਾਜ ਸਾਡੇ ਨਾਲ ਮਿਲਦੇ ਜੁਲਦੇ ਹਨ।

ਇਹ ਲੋਕ ਗੌਣ ਬਜੌਣ ਨਚਣ ਟਪਣ ਤੇ ਰਾਗ ਰੰਗ ਦੇ ਡਾਢੇ ਸ਼ੌਕੀਨ ਹਨ। ਦਿਲਦੇ ਬੜੇ ਖੁਲੇ ਤੇ ਸਾਫ। ਆਪਣੇ ਦੇਸ਼ ਵਿਚੋਂ ਬਾਹਰ ਜਾਣਾ ਘਟ ਹੀ ਪਸੰਦ ਕਰਦੇ ਹਨ। ਤਬੀਅਤ ਦੇ ਆਜ਼ਾਦ, ਨਿਸ਼ੰਕ। ਮਿਲਨ ਸਾਰ ਪਰਾਹੁਣੇ ਦਾ ਪੁਜ ਕੇ ਆਦਰ ਕਰਨ ਵਾਲੇ, ਰੋਟੀ ਖਾਣ ਸਮੇਂ ਕੋਈ ਭੀ ਨਾਲ ਆ ਬੈਠੇ ਧਨ ਭਾਗ ਸਮਝਦੇ ਹਨ। ਖਰਚੀਲੇ ਬੇ-ਹਦ ਜੋ ਆਇਆ ਸੋ

ਉਡਾਇਆ —

ਜਿਹੜੇ ਜੋੜ ਗਏ ਸੋ ਰੋੜ, ਗਏ
ਜਿਹੜੇ ਖਾ ਗਏ ਰੰਗ ਲਾ ਗਏ'

ਇਹਨਾਂ ਦਾ ਆਮ ਬੋਲ ਹੈ। ਸੁਹਣੇ ਜੁਆਨ ਹਨ। ਅਜ ਕਲ ਇਸ ਟਾਪੂ ਦੀ ਵਸੋਂ ਸਵਾ ਪੰਜ ਲਖ ਦੇ ਲਗ ਪਗ ਹੈ।

ਏਥੇ ਦਾ ਪ੍ਰਸਿਧ ਸ਼ਹਿਰ 'ਹੋਨੋਲੂਲੂ'' ਹੈ ਜੋ ਜਹਾਜ਼ਾਂ ਦਾ ਬੰਦਰਗਾਹ ਤੇ ਸੰਸਾਰ ਦੇ ਪ੍ਰਸਿਧ ਹਵਾਈ ਅਡਿਆਂ ਵਿਚੋਂ ਇਕ ਹੈ, ਕੋਰੀਆਂ ਦੀ ਲੜਾਈ ਨੇ ਇਸ ਨੂੰ ਹੋਰ ਭੀ ਪ੍ਰਸਿਧਤਾ ਦਿਤੀ। ਅਮਰੀਕਾ ਦਾ ਇਹ ਜਾਪਾਨ ਤੇ ਕੋਰੀਆ ਦੇ ਨੇੜੇ ਦਾ ਅਡਾ ਹੈ। ਇਸ ਦੀ ਆਬਾਦੀ ਤਿੰਨ ਲਖ ਦੇ ਕਰੀਬ ਹੈ।

ਲਾਲਚੀ ਅੰਗਰੇਜ਼ਾਂ ਫਰਾਂਸ ਤੇ ਸਪੇਨ ਨੇ ਭੀ ਏਥੇ ਕਬਜ਼ੇ ਕੀਤੇ ਪਰ ਅੰਤ ਅਮਰੀਕਨ ਚਲਾਕਾਂ ਨੇ ਏਥੇ ਸੰਨ ੧੯੦੦ ਵਿਚ ਕਬਜ਼ਾ ਜਮਾਂ ਲਿਆ ਤੇ ੧੯੦੭ ਵਿਚ ਇਸ ਨੂੰ 'ਸ਼ਹਿਰ' ਦਾ ਦਰਜਾ ਮਿਲਿਆ।

## ਏਈਆ (੩)

ਏਈਆ ਗਨੇ ਦੀ ਮਿਲ ਹੋਨੋਲੂਲੂ ਸ਼ਹਿਰ ਤੋਂ ਵੀਹ ਕੁ ਮੀਲ ਉਤੇ ਹੈ। ਮੀਲਾਂ ਵਿਚ ਬੇ ਓੜਕ ਗੰਨਾ ਖੜਾ ਹੈ। ਏਥੇ ਦੇ ਵਸਨੀਕ 'ਹਾਵਾਈਅਨ' ਜਿਨ੍ਹਾਂ ਨੂੰ 'ਕਾਨਾਕੇ' ਭੀ ਆਖਦੇ ਹਨ। ਬਹੁਤ ਘਟ ਕੰਮ ਕਰਦੇ ਹਨ। ਨਾ ਕਪੜਾ ਪੌਣਾ ਨਾ ਜੁਤੀ ਨਾ ਵਧੀਕ ਖਾਣ ਦਾ ਖਰਚ,ਲੋੜਾਂ ਘਟ ਹੋਣ ਕਰਕੇ ਵਧੀਕ ਕੰਮ ਕਰਨ ਦੀ ਲੋੜ ਹੀ ਨਹੀਂ ਪੈਂਦੀ। ਚੀਨੇ ਤੇ ਜਾਪਾਨੀ ਵਧੀਕ ਕਰਕੇ ਇਨ੍ਹਾਂ ਗੰਨੇ ਦੇ ਖੇਤਾਂ ਵਿਚ ਕੰਮ ਕਰਦੇ ਹਨ। ਚੀਨੇ ਭੀ ਅਮਲੀ ਹੋਣ ਕਰਕੇ ਘਟ ਹੀ ਹਨ ਪਰ ਜਾਪਾਨੀ ਆਦਮੀ ਤੇ ਔਰਤਾਂ ਦਾ ਵਧੀਕ ਜ਼ੋਰ ਹੈ। ਮਨੁਖਾਂ ਜਨਾਨੀਆਂ ਦੀਆਂ ਵਖਰੀਆਂ ਵਖਰੀਆਂ ਟੋਲੀਆਂ ਖੁਲ੍ਹੇ ਖੇਤਾਂ ਵਿਚ ਕੰਮ ਕਰਦੀਆਂ ਦਿਖਾਲੀ ਦਿੰਦੀਆਂ ਸਨ।

ਜਾਪਾਨੀ ਜਿਥੇ ਆਪਣੇ ਦੇਸ਼ ਲਈ ਪਥਰ ਦਿਲ, ਜ਼ਾਲਮ, ਬੇਕਿਰਕੀ ਤੇ ਖੁਚਰ ਹਨ ਓਥੇ ਸਾਧਾਰਨ ਮਿਲਨ ਵਿਚ ਨਰਮ ਦਿਲ ਮਿਠ ਬੋਲੇ, ਮਿਲਨ ਸਾਰ, ਆਦਰ ਭਾਉ ਵਾਲੇ ਤੇ ਸੁਹਣੇ ਪਿਆਰ ਕਰਨ ਵਾਲੇ ਹਨ। ਸਫਾਈ ਦੇ ਤਾਂ ਇਹ ਪੁਤਲੇ ਹਨ। ਕਿਤੇ ਭੀ ਹੋਣ ਗਰੀਬ ਤੋਂ ਗਰੀਬ ਜਾਪਾਨੀ ਅਸ਼ਨਾਨ ਜ਼ਰੂਰ ਰੋਜ਼ ਕਰੇਗਾ।

ਇਸ 'ਈਈਆ ਮਿਲ' ਦੇ ਮੀਲਾਂ ਵਧੀ ਲੰਬੇ ਚੌੜੇ ਖੇਤਾਂ ਵਿਚ ਇਕ ਰੜੇ ਮੈਦਾਨੀ ਕੈਂਪ ਵਿਚ ਚੀਨੇ ਜਾਪਾਨੀ ਤੇ ਹਿੰਦੂਆਂ ਦੇ ਘਰ ਹਨ। ਘਰ ਕਾਹਦੇ ਪਸ਼ੂਆਂ ਦੇ ਵਾੜੇ ਸਮਝੋ। ਟੀਨਾਂ ਦੇ ਵਡੇ ਵਡੇ ਘਰ, ਭੇਡਾਂ ਦੇ ਵਾੜਿਆਂ ਵਾਂਗ ਅਤੇ ਉਹਨਾਂ ਵਿਚ ਗਰੀਬ ਮਜ਼ਦੂਰ ਬੰਦੇ ਪਸ਼ੂ ਤਾੜੇ ਹੋਏ ਹਨ।

ਇਕ ਸ਼ੈਡ ਵਿਚ ਤੀਹ ਕੁ ਹਿੰਦੀ ਤੇ ਦੂਜੀ ਵਿਚ ਨਾਲ ਹੀ ਏਨੇ ਕੁ ਜਾਪਾਨੀ ਰਹਿੰਦੇ ਸਨ। ਜਾਪਾਨੀਆਂ ਦਾ ਤਾਂ ਲੰਗਰ ਜੁਦਾ ਸੀ ਪਰ ਸਾਡੇ ਧਰਮੀ ਬੰਦੇ ਇਕ ਵਰਾਂਡਾ ਨੁਮਾ ਖੁਲ੍ਹੀ ਸ਼ੈਡ ਹੇਠਾਂ ਹੀ ਪਰਸਾਦੇ ਗੋੜਦੇ ਹੁੰਦੇ ਸਨ। ਭਾਈ ਦਲੇਲ ਸਿੰਘ ਸੀ ਸਾਡਾ ਰਸੋਈਆ। ਪਰ ਸੀ ਭਾਵਾ ਧਰਮੀ ਤੇ ਛੂਤ ਛਾਤ ਦਾ ਪਕਾ।

ਜੇਠ ਹਾੜ ਦੀ ਕੜਕਵੀਂ ਧੁਪ ਲੂਹਾ ਲਾ ਰਹੀ ਸੀ, ਉਪਰੋਂ ਸੁਕੇ ਵਾਹੇ ਜਾ ਰਹੇ ਖੇਤਾਂ ਦੀ ਧੁਧਲਾਂ ਦੇ ਬਦਲ ਦਿਨੇ ਰਾਤ ਕਰ ਰਹੇ ਸਨ। ਕਾਮਿਆਂ ਦੇ ਸਿਰੀਂ ਛਤਰੀਆਂ ਵਰਗੀਆਂ ਕਖਾਂ ਦੀਆਂ ਟੋਪੀਆਂ ਭਾਵੇਂ ਕਾਫੀ ਬਚਾ ਕਰ ਰਹੀਆਂ ਸਨ ਪਰ ਕੁਦਰਤ ਅਗੇ ਕਿਸੇ ਦੀ ਕੀ ਪੇਸ਼ ਜਾ ਸਕਦੀ ਹੈ?

(੪)

ਮੈਨੂੰ ਇਕਲਵਾਂਝੇ ਇਕ ਕੋਠਾ ਮਿਲਿਆ ਹੋਇਆ ਸੀ ਤੇ ਮੇਰੇ ਬਾਕੀ ਸਾਥੀ ਇਕ ਸ਼ੈਡ ਵਿਚ ਇਕਠੇ ਰਹਿੰਦੇ ਸਨ। ਸਾਰੇ ਅੰਗਰੇਜ਼ੀ ਹਵਾਈ ਤੋਂ ਅਨਜਾਣ ਸਨ। ਇਸੇ ਲਈ ਮੈਨੂੰ ਬਾਬੂ ਜੀ! ਸਦਦੇ ਸਨ। ਮੈਂ ਬੋਲੀ ਨੂੰ

ਜਾਣਦਾ ਸਾਂ। ਮੈਂ ਅੰਗਰੇਜ਼ੀ ਦੇ ਨਾਲ ਚੀਨੀ ਜਾਪਾਨੀ ਵੀ ਗੁਜ਼ਾਰੇ ਜੋਗੀ ਕਰ ਲੈਂਦਾ ਸਾਂ ਪਰ ਹਵਾਈਅਨ ਬਹੁਤ ਸੋਹਣੀ ਜਾਣਦਾ ਸਾਂ।

ਇਕ ਦਿਨ ਦੀ ਗਲ ਹੈ। ਗਰਮੀ ਅਤਿ ਦੀ ਤੇ ਲੂਹਾ ਜ਼ੋਰ ਦਾ ਪੈ ਰਿਹਾ ਸੀ। ਕੋਲਵਾਲਾ ਖੇਤ ਵਾਹਿਆ ਜਾ ਰਿਹਾ ਸੀ। ਹਵਾ ਸਾਡੇ ਘਰਾਂ ਵਲ ਦੀ ਸੀ। ਇਕ ਤਾਂ ਕੰਮ ਦੀ ਸਖਤੀ, ਗਨੇ ਦੇ ਪੱਛ ਲਗਨ, ਚੀਰ ਆਉਣ, ਉਪਰੋਂ ਕੜਾਕੇ ਦੀ ਧੁਪ ਤੇ ਨਾਲ ਲਗਦੀ ਮਿਟੀ ਉਡੇ।

ਠੰਢ ਵਿਚ ਤਾਂ ਰਸੋਈਏ ਨੂੰ ਆਰਾਮ ਰਹਿੰਦਾ ਹੈ ਪਰ ਗਰਮੀਆਂ ਵਿਚ ਨਾਨੀ ਯਾਦ ਆ ਜਾਂਦੀ ਹੈ। ਰੰਗ ਕਾਲਾ ਪੈ ਜਾਂਦਾ ਹੈ। ਇਥੇ ਤਾਂ ਸੀ ਹੀ ਕਹਿਰ ਦੀ ਗਰਮੀ। ਰੋਟੀ ਪਕਾਉਂਦਿਆਂ ਇਕ ਤਾਂ ਅਗ ਦੀ ਗਰਮੀ। ਦੂਜਾ ਉਪਰੋਂ ਤਪੀਆਂ ਹੋਈਆਂ ਚੁਫੇਰਿਓਂ ਟੀਨਾਂ। ਬਲਦੀ ਉਤੇ ਤੇਲ ਦਾ ਕੰਮ ਦੇ ਰਹੀਆਂ ਸਨ। ਪਰਤਖ ਕੁੰਭੀ ਨਰਕ ਦਾ ਭਠ ਬਣ ਰਿਹਾ ਸੀ।

ਤ੍ਰਿਕਾਲਾਂ ਨੂੰ ਸੂਰਜ ਅਜੇ ਖੜਾ ਹੀ ਸੀ ਲੋਕੀਂ ਹਥ ਮੂੰਹ ਧੋ ਰਹੇ ਤੇ ਅਸ਼ਨਾਨ ਆਦ ਕਰ ਰਹੇ ਸਨ। ਮੈਂ ਨਹਾ ਕੇ ਵਰਾਂਡੇ ਵਿਚ ਬੈਠਾ ਪੜ੍ਹ ਰਿਹਾ ਸਾਂ ਕਿ 'ਹਾਲ ਹਾਲ' ਰੌਲੇ ਦੀ ਆਵਾਜ਼ ਆਈ। ਇਕ ਬੰਦਾ ਭਜਾ ਭਜਾ ਆਇਆ ਤੇ ਹਫਿਆ ਹੋਇਆ ਬੋਲਿਆ 'ਬਾਬੂ ਜੀ! ਬਾਬੂ ਜੀ! ਦੌੜ ਕੇ ਆਓ, ਫ਼ਸਾਦ ਹੋ ਗਿਆ। ਮਾਰੋ ਮਾਰੀ ਹੋ ਗਈ।' ਆਦਿ।

ਮੈਂ ਆ ਕੇ ਦੇਖਿਆ ਤਾਂ ਇਹ ਭਾਈ ਦਲੇਲ ਸਿੰਘ ਤੇ ਟੋਜੋ ਨਾਮੇ ਇਕ ਜਾਪਾਨੀ ਘੁਲ ਰਹੇ ਤੇ ਹੇਠ ਉਪਰ ਹੋ ਰਹੇ ਸਨ। ਜਾਪਾਨੀ ਅਲਫ ਨੰਗਾ ਤੇ ਭਾਈ ਜੀ ਦੇ ਕੇਸ ਖੁਲ੍ਹੇ ਹੋਏ ਸਨ। ਦਾੜ੍ਹੀ ਕੁਝ ਤਾਂ ਉਂਜ ਹੀ ਭੂਰੀ ਸੀ ਉਪਰੋਂ ਆਟੇ ਤੇ ਧੁਸੜੇ ਨੇ ਰੰਗ ਲਾਇਆ ਹੋਇਆ ਸੀ। ਜਾਪਾਨੀ ਦੇ ਦੰਦਾਂ ਵਿਚੋਂ ਲਹੂ ਵਗ ਰਿਹਾ ਤੇ ਭਾਈ ਜੀ ਦਾ ਬੁਲ੍ਹ ਵਢ ਹੋ ਗਿਆ ਤੇ ਮਥੇ ਵਿਚੋਂ ਖੂਨ ਦੀ ਤਤੀਰੀ ਪੈ ਰਹੀ ਸੀ। ਕਮੀਜ਼ ਪਾਟੀ ਹੋਈ ਤੇ ਮੂੰਹ ਮੁਛਾਂ ਦਾੜ੍ਹਾ ਸਭ ਹੋਲੀ ਖੇਡੇ ਪੂਰਬੀਏ ਵਾਂਗਰ ਹੋ ਰਿਹਾ ਸੀ। ਪੰਜਾਬੀ ਤੇ ਜਾਪਾਨੀ ਫੇਰੇ ਖੜੇ ਦੇਖ ਰਹੇ ਸਨ। ਕਈ ਹਸ ਰਹੇ ਤੇ ਕਈ ਵਿਚੋਂ

ਹਲਾ ਸ਼ੋਰੀ ਦੇ ਰਹੇ ਸਨ। ਮੈਂ ਦੋਹਾਂ ਨੂੰ ਛੁਡਾਂਦਿਆ ਠੰਢੇ ਕੀਤਾ ਤੇ ਝਗੜੇ ਦਾ ਕਾਰਨ ਪੁਛਿਆ।

ਹੈਰਾਨੀ ਦੀ ਗਲ ਇਹ ਸੀ ਕਿ ਨਾ ਤਾਂ ਜਾਪਾਨੀ ਸਾਡੀ ਤੇ ਨਾ ਸਾਡੇ ਆਦਮੀ ਜਾਪਾਨੀਆਂ ਦੀ ਗਲ ਸਮਝਦੇ ਸਨ। ਪਤਾ ਕਿਸੇ ਨੂੰ ਕੁਝ ਨਾ ਸੀ ਕਿ ਕੀ ਗਲ ਹੈ? ਕਈ ਤਾਂ ਇਹੀ ਸਮਝਦੇ ਸਨ ਕਿ ਇਹ ਜ਼ੋਰ ਅਜ਼ਮਾਈ ਕਰ ਰਹੇ ਹਨ ਤੇ _ਸ਼ੀ ਨਾਲ ਘੁਲ ਰਹੇ ਹਨ।

ਭਾਈ ਦਲੇਲ ਸਿੰਘ ਗਭਰੂ ਸੀ ਪਰ ਅਗੋਂ ਟੋਜੋ ਭੀ ਜੁਆਨ ਸੀ। ਦੋਵੇਂ ਬਰਾਬਰ ਦਾ ਜੋੜ ਸਨ। ਰੋੜਾਂ ਵਾਲੇ ਤੇ ਰੜੇ ਥਾਂ ਤੇ ਸੱਟ ਲਗਣੀ ਤਾਂ ਸੁਭਾਵਕ ਸੀ।

'ਭਾਈ ਜੀ ਕੀ ਗਲ ਹੋਈ?' ਪੁਛਣ ਤੇ ਭਾਈ ਦਲੇਲ ਸਿੰਘ ਨੇ ਲਹੂ ਪੂੰਝਦਿਆਂ, ਕੇਸ ਬੰਨ੍ਹਦਿਆਂ ਤੇ ਹੌਂਕਦਿਆਂ ਹੋਇਆਂ ਕਿਹਾ 'ਇਸ ਨੇ ਮੇਰੀਆਂ ਰੋਟੀਆਂ ਭਿਟ ਲਈਆਂ।' ਜਾਪਾਨੀ ਖੁਦ ਬੜਾ ਹੈਰਾਨ ਸੀ ਉਹ ਸੋਚਦਾ ਸੀ ਕਿ ਹਿੰਦੂ ਨੂੰ ਕੀ ਹੋ ਗਿਆ? (ਭਾਰਤੀਆਂ ਨੂੰ ਹਿੰਦੂ ਆਖਦੇ ਹਨ) ਜੋ ਚੁਪ ਚਾਪ ਬੈਠੇ ਨੂੰ ਮੇਰੇ ਗਲ ਪੈ ਗਿਆ।'

ਜਦ ਮੈਂ ਜਾਪਾਨੀ ਨੂੰ ਭਿੱਟਣ ਬਾਰੇ ਪੁਛਿਆ ਤਾਂ ਉਹ ਸਿਰ ਫੇਰੇ, ਇਨਕਾਰ ਕਰੇ। ਦਲੇਲ ਸਿੰਘ ਕਹੇ 'ਇਸ ਮੇਰੀਆਂ ਰੋਟੀਆਂ ਭਿੱਟ ਦਿਤੀਆਂ ਹਨ।'

ਜਾਪਾਨੀ ਕਹੇ 'ਮੈਂ ਨਹੀਂ ਭਿੱਟੀਆਂ, ਨਾ ਹੀ ਮੈਂ ਖਾਣ ਲਗਾ ਸੀ ਨਾ ਲੈ ਜਾਣ ਦਾ ਖ਼ਿਆਲ ਸੀ। ਮੈਂ ਤਾਂ ਏਹਦੇ ਵਾਂਗ ਹੀ ਟਰਿਕ (ਖੇਲ) ਕੀਤਾ ਸੀ।' ਨਾਲੇ ਹਥ ਵਿਖਾਲ ਕੇ ਕਹੇ 'ਮੇਰੇ ਹੱਥ ਵੇਖੋ ਇਸ ਨਾਲੋਂ ਸਾਫ਼ ਹਨ। ਮੈਂ ਹੁਣੇ ਅਸ਼ਨਾਨ ਕਰਕੇ ਆਇਆ ਹਾਂ ਮੈਂ ਕਿਦਾਂ ਭਿੱਟ ਦਿਤੀਆਂ? ਏਨ ਭਿੱਟੀਆਂ ਹਨ। ਇਸ (ਦਲੇਲ ਸਿੰਘ) ਦੇ ਹੱਥ ਗੰਦੇ ਹਨ। ਆਟੇ ਨਾਲ ਲਿਬੜੇ ਹੋਏ ਹਨ। ਮੂੰਹ ਸਿਰ ਮਿਟੀ ਨਾਲ ਭਰਿਆ ਪਿਆ ਹੈ ਸਿਰ ਕੇਸਾਂ ਵਿਚੋਂ ਬੋ ਆਉਂਦੀ ਹੈ ਕਪੜੇ ਮੈਲੇ ਹਨ। ਮੈਂ ਨਹੀਂ ਇਸ ਦੀਆਂ ਰੋਟੀਆਂ ਭਿੱਟੀਆਂ, ਇਹ ਐਵੇਂ ਆਖਦਾ ਹੈ।'

ਅਸਲ ਵਿਚ ਸਾਡੇ ਭਾਰਤੀਆਂ ਦਾ ਬਾਵਾ ਆਦਮ ਨਿਰਾਲਾ ਹੀ ਹੈ। ਸਾਡਾ ਧਰਮ ਕੱਚਾ ਧਾਗਾ ਹੈ ਹੱਥ ਲਾਇਆ ਨਹੀਂ ਤਾਂ ਟੁਟਾ ਨਹੀਂ। ਇਹ ਛੂਈ ਮੂਈ ਬੂਟੀ ਹੈ ਜੋ ਛੂਹਦਿਆਂ ਹੀ ਕੰਨ ਢਿਲੇ ਸਿਟ ਦਿੰਦੀ ਹੈ। ਇਸ ਛੂਤ ਨੇ ਇਸ ਭਿੱਟ ਨੇ, ਇਨ੍ਹਾਂ ਰਸਮਾਂ ਰੀਤਾਂ, ਇਨ੍ਹਾਂ ਦਿਖਾਵੇ ਏ, ਮਹਜ਼ਬਾਂ ਜ਼ਾਤਾਂ ਫਿਰਕਿਆਂ ਤੇ ਊਚ ਨੀਚ ਨੇ ਹੀ ਭਾਰਤ ਦਾ ਬੇੜਾ ਗੁਲਾਮੀ ਦੇ ਡੂੰਘੇ ਖਾਰੇ ਸਾਗਰ ਵਿਚ ਅਜ ਤਕ ਡੋਬ ਰਖਿਆ ਹੈ। ਅਜੇ ਭੀ ਪਤਾ ਨਹੀਂ ਕਦ ਤਕ ਇਸ ਨਾਮੁਰਾਦ ਬੀਮਾਰੀ ਤੋਂ ਸਾਨੂੰ ਛੁਟਕਾਰਾ ਮਿਲੂ। ਸੰਸਾਰ ਨੂੰ ਸਾਡੀ ਇਸ ਭਿੱਟ ਦਾ ਪਤਾ ਨਹੀਂ ਲਗ ਸਕਦਾ। ਖ਼ੈਰ!

## (੫) ਅਸਲ ਗਲ

ਅਸਲ ਗੱਲ ਇਉਂ ਸੀ ਕਿ ਭਾਈ ਦਲੇਲ ਸਿੰਘ ਰੋਟੀਆਂ ਪਕਾ ਰਿਹਾ ਸੀ। ਵਰਾਂਡੇ ਵਰਗੀ ਟੀਨਾਂ ਦੀ ਸ਼ੈਡ ਵਿਚ ਚੁਲ੍ਹਾ ਸੀ। ਇਕ ਇਕ ਰੋਟੀ ਪਕਾ ਕੇ ਹੇਠ ਉਪਰ ਤਹੀ ਲਾ ਰਿਹਾ ਸੀ। ਇਹ ਗ਼ਰੀਬ ਟੋਜੋ ਅਜੇ ਨਵਾਂ ਹੀ ਜਾਪਾਨੋਂ ਆਇਆ ਸੀ। ਇਸ ਨੂੰ ਇਸ ਦੀਆਂ ਰੋਟੀਆਂ ਪਕਾਉਣ ਦਾ ਕੰਮ ਨਿਰਾਲਾ ਤੇ ਅਜੀਬ ਲਗਾ। ਅਸ਼ਨਾਨ ਕਰਕੇ ਆਇਆ ਸੀ। ਰਾਹ ਵਿਚ ਇਹ ਨਵਾਂ ਨਿਰਾਲਾ ਕੰਮ ਦੇਖ ਕੇ ਇਹ ਭਾਈ ਹੁਰਾਂ ਪਾਸ ਬੈਠ ਕੇ ਰੋਟੀਆਂ ਪਕਦੀਆਂ ਦੇਖਣ ਲਗ ਪਿਆ। ਇਸ ਗ਼ਰੀਬ ਨੂੰ 'ਭਿੱਟ' ਦਾ ਕੀ ਪਤਾ ਸੀ। ਇਹਨੂੰ ਸਮਝ ਹੀ ਨਾ ਸੀ ਕਿ ਹੱਥ ਲਾਉਣ ਨਾਲ ਹਿੰਦੂਆਂ ਦਾ ਰੱਬ ਗੁਸੇ ਹੋ ਜਾਂਦਾ ਹੈ। ਧਰਮ ਭ੍ਰਿਸ਼ਟ ਹੋ ਜਾਂਦਾ ਹੈ, ਜ਼ਾਤ ਵਿਗੜ ਜਾਂਦੀ ਹੈ। ਇਹ ਐਨ ਕੋਲ ਹੋ ਕੇ ਬੈਠਾ ਨੀਝ ਲਾਈ ਦੇਖ ਰਿਹਾ ਸੀ। ਕਿਵੇਂ ਪੇੜਾ ਕਰਦਾ, ਕਿਵੇਂ ਧੂੜਾ ਲਾਉਂਦਾ, ਕਿਵੇਂ ਰੋਟੀ ਨੂੰ ਚੰਡਦਾ ਤੇ ਫੇਰ ਕਿਵੇਂ ਵੇਲ ਕੇ, ਹਥਾਂ ਨਾਲ 'ਠਿਪ ਠਿਪ' ਕਰਕੇ ਤਵੇ ਉਪਰ ਪਾਉਂਦਾ ਹੈ। ਕਿਵੇਂ ਉਲਟਦਾ ਤੇ ਹਥ ਨਹੀਂ ਸੜਦੇ? ਫੇਰ ਕੋਲਿਆਂ ਉਪਰ ਸੇਕਦਾ ਹੈ। ਇਕ ਪਾਸੇ ਪੇੜਾ ਕਰਦਾ, ਇਕ ਪਾਸੇ

ਰੋਟੀ ਉਂਡਦਾ, ਕਦੇ ਉਲਟਾਂਦਾ, ਕਦੇ ਰਾੜ੍ਹਦਾ ਹੈ, ਆਦਿ ਇਹ ਸਾਰੇ ਰੋਟੀ ਪਕਾਉਣ ਦੇ ਕਾਰਖ਼ਾਨੇ ਨੂੰ ਬੜੀ ਹੈਰਾਨੀ ਤੇ ਗਹੁ ਨਾਲ ਵੇਖ ਰਿਹਾ ਸੀ । ਇਹਨੂੰ ਨਵਾਂ ਤੇ ਅਣਜਾਨ ਸਮਝਕੇ, ਇਹਦੀਆਂ ਹਰਕਤਾਂ ਨੂੰ ਵੇਖ ਕੇ, ਇਹਦੇ ਨੇੜੇ ਹੋ ਹੋ ਬੈਠਣ ਨੂੰ ਤੱਕ ਕੇ ਕਈ ਵਾਰ ਭਾਈ ਦਲੇਲ ਸਿੰਘ ਪੰਜਾਬੀ ਵਿਚ ਇਸ ਨੂੰ ਆਖ ਭੀ ਦਿੰਦਾ ਸੀ 'ਦੇਖੀਂ ਓ ਸਾਲਿਆ ! ਕਿਤੇ ਹਥ ਨਾ ਲਾ ਦੇਈਂ । ਪਰ੍ਹਾਂ ਹੋਕੇ ਬੈਠ । ਉਪਰ ਕਿਉਂ ਚੜ੍ਹਦਾ ਆਉਂਦਾ ਹੈਂ ?' ਉਹ ਸਮਝੇ ਕੁਝ ਨਾ ਪਰ ਬੁਲ ਹਿਲਦੇ ਤੇ ਕੁਛ ਕਹਿੰਦਾ ਵੇਖ ਕੇ ਅਗੋਂ ਟੋਜੋ 'ਗੁਦ ਗੁਦ ਗੁਦ' ਕਰਕੇ ਸਿਰ ਹਿਲਾ ਛਡਦਾ ਤੇ ਮੁਸਕਰਾ ਛਡਦਾ ਸੀ । ਇਹ ਆਪਣੀ ਬੋਲੀ ਵਿਚ ਕਹੀ ਜਾਂਦਾ ਤੇ ਉਹ ਆਪਣੀ ਵਿਚ ਕਹੀ ਜਾਂਦਾ ਸੀ । ਅੰਨ੍ਹੇ ਬੋਲੇ ਦੀ ਕਹਾਵਤ ਵਾਲੀ ਗਲ ਬਣ ਰਹੀ ਸੀ ।

ਟੋਜੋ ਖਿਸਕਦਾ ਖਿਸਕਦਾ ਐਨ ਦਲੇਲ ਸਿੰਘ ਦੇ ਕੋਲ ਹੋ ਗਿਆ । ਹਥ ਭਰ ਉਚੀ ਰੋਟੀਆਂ ਦੀ ਥਹੀ ਲਗੀ ਹੋਈ, ਇਕ ਰੋਟੀ ਕੋਲਿਆਂ ਉਪਰ ਫੁਲ ਕੇ ਫੁਟਬਾਲ ਵਾਂਗ ਹੋ ਗਈ । ਭਾਈ ਨੇ ਹਥ ਨੂੰ ਸੇਕ ਲਗਣ ਤੋਂ ਬਚਾਉਂਦਿਆਂ ਹਥ ਵਿਚ ਉਛਾਲ ਕੇ ਥਹੀ ਦੇ ਉਪਰ ਰਖ ਦਿਤੀ । ਇਸ ਅਨਜਾਣ ਗ਼ਰੀਬ ਜਾਪਾਨੀ ਨੇ ਸਮਝਿਆ ਕਿ ਹਿੰਦੂ ਨੇ ਹੁਸ਼ਿਆਰੀ ਦਿਖਾਈ ਹੈ । ਟਰਿਕ ਕੀਤਾ ਹੈ । ਉਸ ਨੂੰ ਭੀ ਚਾਉ ਆਇਆ । ਜਿਉਂ ਹੀ ਦਲੇਲ ਸਿੰਘ ਨੇ ਉਹ ਫੁਲੀ ਹੋਈ ਰੋਟੀ ਥਹੀ ਉਪਰ ਰਖੀ ਅਨੋਖੀ ਖੇਲ ਸਮਝ ਕੇ ਜਾਪਾਨੀ ਨੇ ਭੀ ਉਹ ਰੋਟੀ ਉਸੇ ਤਰ੍ਹਾਂ ਚੁਕ ਕੇ ਹਥ ਉਤੇ ਟਪਾਈ ਤੇ ਉਸੇ ਤਰ੍ਹਾਂ ਥਹੀ ਉਪਰ ਰਖ ਦਿਤੀ । ਉਸ ਨੇ ਤਾਂ ਜਾਣੋ ਇਹ ਜਤਾਇਆ ਕਿ ਉਹ ਭੀ ਇਹ ਟਪਾਉਣ ਦਾ ਖੇਲ ਕਰ ਸਕਦਾ ਹੈ । ਉਸ ਵਿਚਾਰੇ ਨੂੰ ਕੀ ਪਤਾ ਕਿ ਹਿੰਦੂਆਂ ਦੀ ਰੋਟੀ ਸਾਡ ਹਥ ਲਗਣ ਤੇ ਭੀ ਭਿੱਟ ਹੋ ਜਾਂਦੀ ਹੈ ।

ਬਸ ਫੇਰ ਕੀ ਸੀ । ਭਾਈ ਦਲੇਲ ਸਿੰਘ ਸੀ ਪਕਾ ਹਿੰਦੂ, ਛੂਤ ਛਾਤ

ਦਾ ਤਰਸਿਆ ਹੋਇਆ ਵਹਿਮੀ। ਭਾਵੇਂ ਸਾਫ਼ ਹੀ ਸੀ ਪਰ ਜਾਪਾਨੀ ਦਾ ਹਥ ਲਗਣ ਨਾਲ ਈ ਇਸ ਦਾ ਧਰਮ-ਭਰਿਸ਼ਟਿਆ ਗਿਆ । ਜ਼ਾਤ ਚਲੀ ਗਈ। ਇਸ ਨੇ ਆਉ ਦੇਖਿਆ ਨਾ ਤਾਉ ਜਾਪਾਨੀ ਦੇ ਚੁਪੇੜ ਕਢ ਮਾਰੀ। ਉਸ ਦੇ ਗਲ ਪੈ ਗਿਆ।

ਅਚਨਚੇਤ ਖਾਹਮਖਾਹ ਦੀ ਬਲਾ ਗਲ ਪਈ ਵੇਖ ਕੇ, ਵਿਚਾਰੇ ਟੋਜੋ ਨੂੰ ਭੀ ਜਾਨ ਛਡੌਣ ਲਈ ਹਥ ਪੈਰ ਮਾਰਨੇ ਪਏ। ਤੀਜਾ ਉਥੇ ਕੋਈ ਹੈ ਹੀ ਨਹੀਂ ਸੀ। ਦੋਵੇਂ ਬਰਾਬਰ ਦੇ ਗਭਰੂ ਜੁਆਨ ਸਨ। ਜੁੱਧ ਹੋਣ ਲਗ ਪਿਆ।

ਘਸੁੰਨ ਮੁਕੀ ਦੇ ਮਗਰੋਂ ਜ਼ੋਰ ਅਜ਼ਮਾਈ ਘੋਲ ਹੋਣ ਲਗ ਪਿਆ। ਜਾਪਾਨੀ ਨੰਗ ਧੜੰਗ ਨਹਾ ਕੇ ਆਇਆ ਸੀ ਉਸ ਦੇ ਇਕ ਖੁਲ੍ਹਾ ਝਗੁਲਾ ਹੀ ਸੀ ਪਾਇਆ ਹੋਇਆ। ਉਹ 'ਲਹਿ ਕੈ ਡਿਗ ਪਿਆ' ਏਧਰੋਂ ਭਾਈ ਹੁਰਾਂ ਦੀ ਦਸਤਾਰ ਫਤੇ ਗਜਾ ਕੇ ਗਲ ਵਿਚ ਪੈ ਗਈ। ਕੇਸ ਖੁਲ੍ਹ ਗਏ। 'ਹੂੰ ਹੂੰ' ਹੁੰਦੀ ਸੁਣ ਕੇ ਦੁਵਲਿਓਂ ਲੋਕ ਇਕਠੇ ਹੋ ਗਏ। ਪਰ ਪਤਾ ਕਿਸੇ ਨੂੰ ਕੁਝ ਨਾ ਲਗੇ ਕਿ ਗਲ ਕੀ ਹੈ? ਨਾ ਤਾਂ ਜਾਪਾਨੀ ਹਿੰਦੂਆਂ ਦੀ ਸਮਝਣ ਤੇ ਨਾ ਹਿੰਦੂ ਜਾਪਾਨੀਆਂ ਦੀ। ਜਦ ਮੈਂ ਜਾਪਾਨੀ ਨੂੰ 'ਭਿੱਟ' ਬਾਰੇ ਕਿਹਾ ਤਾਂ ਉਹ ਆਪਣੇ ਤੇ ਦਲੇਲ ਸਿੰਘ ਦੇ ਹਥ ਬਰਾਬਰ ਕਰ ਕਰਕੇ ਦਿਖਾਵੇ ਤੇ ਆਖੇ 'ਦੇਖੋ ਨਾ! ਕਿਸ ਦੇ ਹਥ ਸਾਫ਼ ਹਨ ਤੇ ਕਿਸ ਦੇ ਗੰਦੇ?' ਉਹ ਭਿਟ ਦੇ ਅਰਥ ਨੂੰ ਸਮਝ ਹੀ ਨਾ ਸਕੇ।

ਭਾਵੇਂ ਸਾਨੂੰ ਤਾਂ ਭਿੱਟ ਜ਼ਹਿਰ ਨਾ ਚੜ੍ਹੀ ਅਸੀਂ ਸਾਰਿਆਂ ਨੇ ਉਹੋ ਰੋਟੀਆਂ ਖਾ ਲਈਆਂ ਪਰ ਦਲੇਲ ਸਿੰਘ ਨੇ ਹੋਰ ਰੋਟੀ ਪਕਾ ਕੇ ਖਾਧੀ।

ਇਉਂ ਹੈ ਚੁਤਾਲੀ ਵਰ੍ਹੇ ਪਹਿਲਾਂ ਦੀ ਹੱ ਬੀਤੀ ੧੯੦੮ ਈਸਵੀ ਦੀ ਭਿੱਟ ਦੀ ਕਹਾਣੀ। ਅਜ ਉਹੀ ਭਾਈ ਜੀ ਹੋਰ ਰੰਗ ਵਿਚ ਹਨ, ਸਮਾਂ ਬਦਲ ਗਿਆ।

———

# ਮਹਾਤਮਾ

ਮੱਘਰ ਦਾ ਮਹੀਨਾ ਤੇ ਮੀਂਹ ਨਾ ਪੈਣ ਕਰਕੇ ਬੜੀ ਬੁਰੀ ਤਰਾਂ ਠੰਡ ਪੈ ਰਹੀ ਸੀ। ਭਾਵੇਂ ਸਰਦੀਆਂ ਦਾ ਅਜੇ ਅਰੰਭ ਹੀ ਸੀ। ਪਰ ਸੋਕੜੇ ਦਾ ਖੁਸ਼ਕ ਸਮਾਂ ਹੋਣ ਕਰਕੇ ਇਸ ਉਠ ਰਹੇ ਪਾਲੇ ਵਿਚ ਹੀ ਕਈ ਮਸੂਮ ਤੇ ਬੁੱਢੇ ਢੇਰੀ ਹੋ ਰਹੇ ਸਨ।

ਮੈਂ ਸਦਾ ਵਾਂਗ ਰੇਡੀਓ ਤੇ ਰਾਤ ਦੀਆਂ ਖਬਰਾਂ ਸੁਣਦਾ ਰਿਹਾ। ਹਿੰਦੁਸਤਾਨੀ ਦੇ ਪਿਛੋਂ ਅੰਗ੍ਰੇਜ਼ੀ ਦੀਆਂ ਖਬਰਾਂ ਦਾ ਸਮਾਂ ਵੀ ਲੰਘ ਗਿਆ। ਖਬਰਾਂ ਸੁਣਕੇ ਸੁੱਤਾ ਹੀ ਸਾਂ, ਕਿ ਬਾਹਰੋਂ ਆਵਾਜ਼ ਆਈ '.......... ਦਾਨ ਦੇ'

'ਤੁਨਤ ਨੁਨ ਨੁਨ, ਤੁਨਤ ਨੁਨ ਨੁਨ
ਤੁਨਤ ਨੁਨ ਨੁਨ, ਤੁਨਤ ਨੁਨ'

'ਦੁਖੀ ਮਜ਼ਲੂਮਾਂ ਲਈ ਜੋ,-ਤੁਨਤ ਨੁਨ ਨੁਨ ਤੁਨਤ ਨੁਨ,
'ਦੋ ਰੁਪਏ ਦਾਨ ਦੇ, ਤੁਨਤ ਨੁਨ ਨੁਨ, ਤੁਨਤ' ਨੁਨ'

ਮੇਰੀ ਬਿਰਤੀ ਇਸ ਮਨ ਮੋਹਨੀ ਧੁਨੀ ਵਲ ਖਿੱਚੀ ਗਈ। ਹੁਣ ਆਵਾਜ਼ ਐਨ ਸਾਡੇ ਬੂਹੇ ਦੇ ਪਾਸੋਂ ਆ ਰਹੀ ਸੀ। ਮੈਂ ਮਲਕੜੇ ਉਠਕੇ, ਗਲੀ ਵਲ ਖੁਲ੍ਹਦੀ ਤਾਕੀ ਖੋਲ੍ਹ ਦਿਤੀ। ਗਵੱਯਾ ਸ਼ਾਇਦ ਸਰੋਤਾ ਸਮਝਕੇ, ਜਾਂ ਸੁਭਾਵਕ ਹੀ ਚਲਦਾ ਚਲਦਾ ਹੌਲੀ ਹੌਲੀ ਕਦਮ ਚੁਕਦਾ ਇਕ ਮਿੰਟ

ਲਈ ਸਾਡੇ ਦਰ ਅਗੇ ਠਹਿਰ ਗਿਆ ਤੇ ਫੇਰ ਗਾਵਿਆਂ :-

'ਦੁਖੀ ਮਜ਼ਲੂਮਾਂ ਲਈ ਜੋ, ਤੁਨਤ ਨੁਨ ਨੁਨ ਤੁਨਤ ਨੁਨ'
'ਦੋ ਰੁਪਏ ਦਾਨ ਦੇ, ਤੁਨਤ ਨੁਨ ਨੁਨ ਤੁਨਤ ਨੁਨ
ਦਸ ਹਜ਼ਾਰ ਗੁਣਾਂ ਤੋਂ ਵੀ ਵਧ, ਤੁਨਤ ਨੁਨ ਨੁਨ, ਤੁਨਤ ਨੁਨ ।
ਕੇ ਉਨੂੰ ਭਗਵਾਨ ਦੇ : ਤੁਨਤ ਨੁਨ ਨੁਨ ਤੁਨਤ ਨੁਨ ।

ਸਾਥੀ ਦੇ 'ਸਦੋ ਸੂ' ਕਹਿਣ ਤੇ ਮੈਂ ਝਟ ਬੂਹਾ ਖੋਲ੍ਹਿਆ । ਕਿਉਂ ਕਿ ਮੇਰਾ ਦਿਲ ਵੀ ਉਸਨੂੰ ਅੰਦਰ ਬੁਲਾਉਣ ਲਈ ਆਪੇ ਤੋਂ ਬਾਹਰ ਹੋ ਰਿਹਾ ਸੀ ।

ਮਹਾਤਮਾ ਅੰਦਰ ਆਏ ਤੇ 'ਸਾਂਈ ਜੀ ਅੰਦਰ ਦਰਸ਼ਨ ਦਿਓ' ਕਹਿਣ ਅਤੇ ਮੇਰੇ ਬਾਰ ਬਾਰ ਸੋਫਾ ਉਤੇ ਬੈਠਣ ਲਈ ਕਹਿਣ ਤੇ ਵੀ, ਪਾਸ ਪਏ ਲਕੜੀ ਦੇ ਸਟੂਲ ਉਤੇ ਮੁਸਕ੍ਰਾਂਦੇ ਜੇਹੇ ਬੈਠ ਗਏ । ਤੇ ਫੇਰ ਇਕਤਾਰਾ ਬਜਾਉਣ ਲਗ ਪਏ ।

ਪਹਿਲਾਂ ਤਾਂ ਮੈਂ ਇਸ ਅਜੀਬ ਸਾਧੂ ਨੂੰ ਮੁਸਲਮਾਨ ਫਕੀਰ ਸਮਝਿਆ ਸੀ ਤਦੇ ਹੀ 'ਸਾਂਈ ਜੀ !' ਕਰਕੇ ਬੁਲਾਇਆ, ਪਰ ਫੇਰ ਮੈਨੂੰ ਹਿੰਦੂ ਹੋਣ ਦਾ ਝਾਉਲਾ ਪਿਆ ਤੇ ਮੈਂ ਦੋ ਚਿਤੀ ਜੇਹੀ ਵਿਚ 'ਮਹਾਤਮਾ' ਸਦਿਆ ।

ਖੈਰ ਕੁਛ ਵੀ ਹੋਵੇ ਉਹ ਸੱਚ ਮੁੱਚ ਹੀ ਮਹਾਤਮਾ ਸੀ । ਸੁਹਣਾ ਲੰਮਾ ਛੇ ਫੁਟ ਦੇ ਕਰੀਬ ਦੇ ਕਦ, ਰੰਗ ਬਹੁਤ ਗੋਰਾ ਤਾਂ ਨਾ ਸੀ, ਪਰ ਕਿਸੇ ਸੂਰਤ ਵਿਚ ਸੌਲਾ ਭੀ ਨਾ ਸੀ ਕਿਹਾ ਜਾ ਸਕਦਾ । ਸਰੀਰ ਭਰਵਾਂ ਨਹੀਂ, ਜ਼ਰਾ ਪਤਲੇਰੇ ਅੰਗ ਸੀ । ਦਾਹੜਾ ਸਫੇਦ ਦੁਧ ਧੋਤਾ ਪਰ ਲੰਮੇ ਲੰਮੇ ਕੁੰਡਲ ਦਾਰ ਕੇਸ, ਸੂਫੀ ਫਕੀਰਾਂ ਵਾਂਗ ਪਿਛਾਂ ਨੂੰ ਸਿਟੇ ਹੋਏ ਕਾਲੇ ਸਨ । ਇਹ ਉਹ ਜ਼ੁਲਫਾ ਸਨ ਜਿਨ੍ਹਾਂ ਨੂੰ ਕਵੀ ਕਾਲੇ ਕੁੰਡਲ ਦਾਰ ਸੱਪਾਂ ਨਾਲ ਤਸ਼ਬੀਹ ਦਿੰਦੇ ਹਨ । ਦਾਹੜੇ ਤੋਂ ਤਾਂ ਬੇਸ਼ਕ ਸਠ ਸਾਲ ਦੀ ਉਮਰ ਕਹੋ । ਪਰ ਚਿਹਰੇ ਦੀ ਲਾਲੀ ਤੇ ਅਖਾਂ ਦੀ ਨੁਹਾਰ ਤੋਂ ਉਮਰ ਕੋਈ ਚਾਲੀਆਂ ਤੋਂ ਦੋ ਕੁ ਸਾਲ ਵਧ ਦੀ ਹੀ ਮਸਾਂ ਹੋਵੇਗੀ । ਖੁਲ੍ਹੀਆਂ ਬਾਹਾਂ ਦਾ ਘੁੰਡੀ ਦਾਰ ਪੈਰਾਂ ਤਕ ਲੰਮਾ ਖੱਦਰ ਦਾ ਭਗਵਾਂ ਚੋਲਾ, ਅਜੀਬ ਛਬਿ ਦਿਖਾ ਰਿਹਾ ਸੀ ।

ਇਸ ਤੋਂ ਉਤੇ ਉਸਦੀ ਰਸੀਲੀ ਮਨ ਮੋਹਣੀ ਸੁਰੀਲੀ ਆਵਾਜ਼ ਗ਼ਜ਼ਬ ਕਰ ਰਹੀ ਸੀ। ਇਕਤਾਰੇ ਦੇ ਸਿਰੇ ਨਾਲ ਕਈ ਰੰਗ ਬਿਰੰਗੇ ਰੁਮਾਲ ਬੱਧੇ ਹੋਏ, ਪ੍ਰੇਮਿਆਂ ਦਾ ਪ੍ਰੇਮ ਪ੍ਰਗਟ ਕਰ ਰਹੇ ਸਨ। ਇਸ ਦੇ ਤੂੰਬੇ ਦੀ ਥਾਂ ਕਿਸੇ ਸੁਚੱਜੇ ਕਾਰੀਗਰ ਨੇ ਕਾਗਜ਼ ਜੇਹੀ ਪਤਲੀ ਲਕੜੀ ਦਾ ਤੂੰਬਾ ਬਣਾਕੇ ਲਾਇਆ ਹੋਇਆ ਸੀ ਜੋ ਆਮ ਤੂੰਬਿਆਂ ਨਾਲੋਂ ਚੌਗੁਣੀ ਆਵਾਜ਼ ਦੇ ਰਿਹਾ ਸੀ। ਦੂਜੇ ਬੰਨੇ ਕਿਲੀ ਨਾਲ ਵੀ ਵੀਣਾਂ ਵਾਂਗ ਨਿਕੀ ਜੇਹੀ ਲਕੜੀ ਦੀ ਬੁੱਘੀ ਮੜ੍ਹ ਕੇ ਲਾਈ ਹੋਈ, ਜੋ ਆਵਾਜ਼ ਨੂੰ ਹੋਰ ਦੁਬਾਲਾ ਕਰ ਰਹੀ ਸੀ। ਗਲਬਾਤ ਤੋਂ ਕੋਈ ਪੜ੍ਹਿਆ ਵਿਦਵਾਨ ਜਾਪਦਾ ਸੀ। ਬੰਗਾਲੀ ਹੋਣ ਦਾ ਵੀ ਭਾਉਲਾ ਪਿਆ, ਪਰ ਠੀਕ ਪਤਾ ਨਾ ਲੱਗਾ। ਮਹਾਮਤਾ ਨੇ ਫੇਰ ਇਕਤਾਰਾ ਛੇੜਿਆ।

ਇਹ ਅਨੋਖਾ ਯੋਗੀ, ਮੋਢੇ ਨਾਲ ਇਕਤਾਰਾ ਤੇ ਇਕਤਾਰੇ ਨਾਲ ਕੰਨ ਲਾਕੇ, ਬੀਨ ਉਤੇ ਮਸਤ ਹੋਏ ਹੋਏ ਸੱਪ ਵਾਂਗ, ਨਹੀਂ ਨਹੀਂ ਸੁਬਹ ਦੀ ਮੱਧਮ ਮੱਧਮ ਹਵਾ ਨਾਲ ਸਰੂ ਦੇ ਪਤਲੇ ਜੇਹੇ ਉੱਚੇ ਬੂਟੇ ਵਾਂਗ ਝੂਮ ਰਿਹਾ ਸੀ। ਝੂੰਮਣ ਸਮੇਂ ਉਸ ਦੇ ਕੁੰਡਲਾਂ ਵਾਲੇ ਲੰਮੇ ੨ ਵਾਲ ਇਕ ਅਜੀਬ ਦਿਲਕਸ਼ ਨਜ਼ਾਰਾ ਪੈਦਾ ਕਰ ਰਹੇ ਸਨ। ਅੱਖਾਂ ਬੰਦ ਸਨ। ਸਾਰੰਗੀ ਤੇ ਹੌਲੇ ਹੌਲੇ ਗਜ਼ ਫਿਰਨ ਵਾਂਗ ਜਾਂ ਚਾਬੀ ਲੱਗੇ ਖਿਲੌਣੇ ਵਾਂਗ ਮਹਾਤਮਾਂ ਆਪਣੇ ਤਾਨ ਦੇ ਰਸ ਵਿਚ ਮਸਤ ਝੂਮ ਰਿਹਾ ਸੀ ਤੇ ਇਕਤਾਰੇ ਨੇ

'ਤੁਨਤ ਨੁਨ ਨੁਨ, ਤੁਨਤ ਨੁਨ ਨੁਨ,
ਤੁਨਤ ਨੁਨ ਨੁਨ, ਤੁਨਤ ਨੁਨ'

ਅਲਾਪਨਾ ਸ਼ੁਰੂ ਕੀਤਾ। ਰਾਤ ਦਾ ਟਿਕਾਉ ਚੁਫੇਰੇ ਚੁਪ ਚਾਂ ਛਾਈ ਹੋਈ ਸੀ। ਦੋ ਚਾਰ ਮਿੰਟ ਇਸੇ ਧੁਨਿ ਵਿਚ ਵਜਾਕੇ ਜੋਗੀ ਰਾਜ ਨੇ ਫੇਰ ਤੂਕ ਚੁੱਕੀ:-

'ਦੁਖੀ ਮਜ਼ਲੂਮਾਂ ਲਈ ਜੋ ਦੋ ਰੁਪਯੇ ਦਾਨ ਦੇ,
ਦਸ ਹਜ਼ਾਰ ਗੁਣਾਂ ਤੋਂ ਵੀ ਵਧਕੇ ਉਨ੍ਹੇ ਭਗਵਾਨ ਦੇ।'

ਸਾਧੂ ਮਹਾਤਮਾਂ ਤੁਕ ਦੀ ਅਧੀ ਅਧੀ ਤੁਕ ਆਖਦਾ ਤੇ ਫੇਰ ਇਕ ਤਾਰੇ ਮੂੰਹੋਂ ਵੀ

'ਤੁਨਤ ਨੁਨ ਨੁਨ, ਤੁਨਤ ਨੁਨ ਨੁਨ'

ਕਹਾਉਂਦਾ.ਹੀ। ਦੋ ਤੁਕਾਂ ਕਹਿਕੇ ਫੇਰ ਠਹਿਰ ਜਾਂਦਾ ਤੇ ਇਕ ਤਾਰਾ ਆਪਣੀ ਧੁਨਿ ਵਿਚ ਮਾਨੋਂ:-

'ਫਾਇਲਾਤੁੰ, ਫਾਇਲਾਤੁੰ, ਫਾਇਲਾਤੁੰ ਫਾਇਲੁੰ' ਅਲਾਪ ਰਿਹਾ ਸੀ। ਇਸੇ ਹੀ ਤਰ੍ਹਾਂ ਹੌਲੀ ਹੌਲੀ, ਠਹਿਰ ਠਹਿਰ ਕੇ ਗੌਂਦੇ ਤੇ ਇਕਤਾਰੇ ਨਾਲ ਅਲਾਪਦੇ ਇਸ ਨਿਰਾਲੇ ਸਾਧੂ ਨੇ ਹੇਠ ਲਿਖੇ ਬੰਦ ਕਹੇ:-

'ਦੁਖੀ ਮਜ਼ਲੂਮਾਂ ਲਈ ਜੋ ਦੋ ਰੁਪਯੇ ਦਾਨ ਦੇ,
ਦਸ ਹਜ਼ਾਰ ਗੁਣਾਂ ਤੋਂ ਵੀ ਵਧਕੇ ਉਨ੍ਹੂੰ ਭਗਵਾਨ ਦੇ।
ਿਵਤਨ ਸਾਧੂ ਫਕੀਰਾਂ ਨੂੰ ਜੁ ਪੈਸਾ ਦਾਨ ਦੇ,
ਮਿਹਰ ਕਰਕੇ ਮੁਹਰ ਲੱਖ ਗੁਣਾਂ ਉਨ੍ਹੂੰ ਭਗਵਾਨ ਦੇ।
ਦੇਸ਼-ਸੇਵਕ ਦੇਸ਼ ਭਗਤਾਂ ਨੂੰ ਜੁ ਧੇਲਾ ਦਾਨ ਦੇ,
ਧੰਨ ਹੈ! ਉਸ ਨੂੰ ਬਿਓੜਕ ਧਨ ਮਿਰਾ ਭਗਵਾਨ ਦੇ।
ਦੇਸ਼ ਕੌਮ 'ਦੁਖੀ' ਗ਼ਰੀਬਾਂ ਵਾਸਤੇ ਜੋ ਦਾਨ ਦੇ,
ਸਫ਼ਲ ਜਨਮ ਵਧੇ ਫੱਲੇ ਫੁਲੇ ਉਨ੍ਹੂੰ ਭਗਵਾਨ ਦੇ।'

ਜੋਗੀ ਰਾਜ ਨੇ ਉਂਗਲੀ ਚੁੱਕੀ, ਇਕ ਤਾਰਾ ਬੰਦ ਕੀਤਾ, ਮੋਢਿਓਂ ਜੁਦਾ ਕੀਤਾ ਤੇ ਅੱਖ ਪੱਟੀ। ਨਾਲ ਹੀ ਮੁਸਕਰਾਂਦਿਆਂ ਸਾਡੀ ਵਲ ਤਕਕੇ ਨਿਵਿਆਂ, ਮਾਨੋਂ ਪਿਆਰ ਦਾ ਅਦਬ ਕਰ ਰਿਹਾ ਹੈ।

ਮੈਂ ਅਨੰਦ ਮਸਤੀ ਵਿਚ 'ਮਹਾਰਾਜ' ਆਖਕੇ 'ਵਾਹਵਾ' ਕਹਿ ਹੀ ਰਿਹਾ ਸਾਂ ਕਿ ਮੇਰੇ ਸਾਥੀ ਜੀ ਤੁਰਤ ਬੋਲੇ:-

'ਜੇ ਭਲਾ ਕੋਈ ਦਾਨ ਨਾ ਦੇਵੇ ਤਾਂ?'

ਮਹਾਤਮਾਂ ਨੇ ਐਵੇਂ ਉਡਦੀ ਨਜ਼ਰੇ ਸਾਡੀ ਵਲ ਵੇਖਿਆ। ਇਕਤਾਰਾ ਆਪਣੇ ਆਪ ਮੋਢੇ ਨਾਲ ਤੇ ਕੰਨ ਇਕਤਾਰੇ ਨਾਲ ਲਗਾ

ਗਿਆ ਅੱਖਾਂ ਮਿਚ ਗਈਆਂ, ਉਂਗਲੀ ਆਪਣੇ ਕਾਰੇ ਲਗ ਗਈ ਤੇ ਸਾਜ਼ ਫੇਰ-

'ਤੁਨਤ ਨੁਨ ਨੁਨ, ਤੁਨਤ ਨੁਨ ਨੁਨ
ਤੁਨਤ ਨੁਨ ਨਨ, ਤੁਨਤ ਨੁਨ'

ਦਾ ਅਲਾਪ ਕਰਨ ਲਗ ਪਿਆ।

'ਦੁਖੀ ਮਜ਼ਲੂਮਾਂ ਗ਼ਰੀਬਾਂ ਵਲ ਨ ਜਿਸ ਦਾ ਧਯਾਨ ਹੈ,
ਆਦਮੀ ਉਸ ਨੂੰ ਨ ਕਹੁ ਪੱਥਰ ਜਿਗਰ ਹੈਵਾਨ ਹੈ।
ਦੇਸ਼ 'ਦੁੱਖੀ' ਕੌਮ ਦਾ ਜਿਸਨੂੰ ਨ ਕੁਝ ਭੀ ਧਯਾਨ ਹੈ,
ਧ੍ਰਿਗ ਹੈ ਜੀਵਨ, ਭਲਾ ਉਹ ਵੀ ਕੋਈ ਇਨਸਾਨ ਹੈ ?
ਦੇਸ਼ ਭਗਤਾਂ ਸਧੂਆਂ ਦਾ ਨਾ ਜਿਦ੍ਹੇ ਦਿਲਿ ਮਾਨੁ ਹੈ,
ਧਰਮ ਕੀ ਉਸਦਾ ? ਮਹਾਂ-ਸ਼ੈਤਾਨ, ਈਮਾਨ ਹੈ।
ਕੌਮ-ਪੂਜਾਂ ਕਮਲਿਆਂ ਦਾ ਨਾ ਜਿਨ੍ਹੂੰ ਕੁਝ ਧਯਾਨ ਹੈ,
ਕਮ ਅਕਲ, ਕਾਤਲ, ਕਪੁਤ ਕਹੋ, ਉਨ੍ਹੂੰ ਇਨਸਾਨ ਹੈ ?'

ਸਾਡੇ ਕੀਤੇ ਸਵਾਲ ਦਾ ਸੁਹਣਾ ਜਵਾਬ ਮਿਲਿਆ। ਮਹਾਤਮਾਂ ਜੀ ਉਠ ਖੜੋਤੇ। ਮੈਂ ਜਾਂਦੇ ਵੇਖਿ ਹੱਥ ਜੋੜ ਕੇ ਕਿਹਾ:—

'ਮਹਾਰਾਜ ਜੀ ! ਅਜੇ ਸਜੋ, ਕੁਝ ਹੋਰ ਗੌਂਫਾ ਬਖ਼ਸ਼ੋ' ਹੁਣ ਜੋਗੀ ਰਾਜ ਨੇ ਖੜੇ ਖੜਿਆਂ ਹੀ ਮਸਤ ਹੋ ਇਕਤਾਰਾ ਵਜੌਣਾ ਸ਼ੁਰੂ ਕੀਤਾ ਤੇ ਉਸੇ ਪਹਿਲੇ ਢੰਗ ਤੇ ਰੰਗ ਵਿਚ, ਉਸੇ ਤਰਜ਼ ਵਿਚ ਇਉਂ ਗਾਉਂਣਾ ਸ਼ੁਰੂ ਕੀਤਾ:—

'ਦੁਖੀ ਮਜ਼ਲੂਮਾਂ ਲਈ ਧਨੁ ਦਾਨ ਦੇ ਸਨਮਾਨ ਕਰ,
ਸੁਖੀ ਰਹੁ ਦੋਹੀਂ ਜਹਾਨੀ, ਸਫ਼ਲ ਜਨਮ ਇਨਸਾਨ ਕਰ।
ਸੇਵਕਾਂ, ਧਰਮੀ, ਸ਼ਹੀਦਾਂ ਵਾਸਤੇ ਕੁਛ ਦਾਨ ਕਰ,
ਸਫਲ ਕਰੁ ਮਾਯਾ, ਜਨਮ ਕੁਲ ਕੌਮ ਦੇਸ਼ ਧਯਾਨ ਕਰੁ।
ਕੌਮ ਪੂਜਾਂ, ਦੇਸ਼ ਭਗਤਾਂ ਦਾ ਹਮੇਸ਼ਾ ਧਯਾਨ ਕਰ,
ਆਪ ਤਰ, ਕੁਲ ਨੂੰ ਤਰਾ, ਯਸ ਖੱਟ, ਨਾਮੁ ਜਹਾਨ ਕਰੁ।

ਸਾਧ ਸੰਤ ਫਕੀਰ ਬੇ-ਗ਼ਰਜ਼ਾਂ ਦਾ ਦਿਲ ਥੀਂ ਮਾਣ ਕਰ,
ਸ਼ਾਂਤ ਚਿਤ ਪ੍ਰਸੰਨ ਰਹਿਸੇਂ ਧਯਾਨ ਹੇ ਇਨਸਾਨ ਕਰੁ।

ਅੰਤਲੀ ਤੁਕ ਗੌਂਦੇ ਗੌਂਦਿਆਂ ਸੰਤ ਮਹਾਰਾਜ ਬਾਹਰ ਨੂੰ ਜਾਣ ਲਈ ਬੂਹੇ ਵਲ ਨੂੰ ਤੇ ਵੈਦ ਜੀ ਸੰਤਾਂ ਵੱਲ ਨੂੰ ਵਧੇ। ਮਹਾਤਮਾਂ ਨੂੰ ਵੈਦ ਜੀ ਨੇ ਜੱਫੀ ਵਿਚ ਲੈ ਲਿਆ ਤੇ ਇਕ ਕਾਲਾ ਕੰਬਲ ਖੋਲਕੇ ਸੰਤਾਂ ਉਪਰ ਦੇ ਦਿੱਤਾ, ਅਤੇ ਸੰਤ ਦੇ ਖੀਸੇ ਵਿਚ ਕੁਝ ਪਾਇਆ। ਇਹ ਮਾਯਾ ਦਾ ਗੱਫਾ ਸੀ। ਮੈਂ ਭੌਂਚਕ ਖੜਾ ਵੇਖਦਾ ਹੀ ਸਾਂ, ਕਿ ਸੰਤ ਬਾਹਰ ਨਿਕਲਿਆ ਤੇ ਛਲੇਡੇ ਵਾਂਗ ਰਾਤ ਦੇ ਅਨ੍ਹੇਰੇ ਵਿਚ ਗ਼ਾਇਬ ਹੋ ਗਿਆ।

ਇਹ ਇਕ ਦੇਸ਼ ਭਗਤ ਸੀ, ਜੋ ਸਮੇਂ ਦੀ ਦੁਸ਼ਟ ਸਰਕਾਰ ਦੀ ਮਾਰ ਤੇ ਆਪਣੇ ਹੀ ਵਰਤਮਾਨ ਕੁਪੂਤ ਭਰਾਵਾਂ ਦੇ ਦੁਪਿਆਰ ਦੀ ਮਾਰ ਤੋਂ ਲਾਚਾਰ ਹੋ ਖ੍ਵਾਰ ਹੁੰਦਾ ਦ੍ਵਾਰ ਦ੍ਵਾਰ ਫਿਰ ਰਿਹਾ ਸੀ। ਪਰ ਇਸਦਾ ਕੌਮੀ ਤੇ ਮੁਲਕੀ ਪਿਆਰ, ਜੋ ਇਸ ਦੇ ਜੀਵਣ ਦਾ ਆਧਾਰ ਬਣ ਚੁਕਾ ਸੀ ਨਿਰਾਧਾਰ ਇਸੇ ਕੋਸ਼ਸ਼ ਵਿਚ ਰਿਹਾ ਤੇ ਹਰਦਮ ਉਠਾ ਉਠਾ ਹੁਸ਼ਿਆਰ ਕਰ ਰਿਹਾ ਸੀ। ਜਿਸ ਨੂੰ ਵਿਚਾਰਕੇ ਵੈਦ ਜੀ ਨੇ ਦਾਤਾਰ ਤੋਂ ਆਪਣੇ ਪਿਆਰ ਭਰੇ ਦਿਲ ਨੂੰ ਉਛਾਲਿਆ ਤੇ ਯਥਾ ਸ਼ਕਤਿ ਦਾਨ ਦਿੱਤਾ। ਮੇਰੀ ਅੱਖ ਖੁਲ ਗਈ।

---

# ਵਿਆਹ

## ਗਲ ਬਾਤ

'ਬਾਪੂ ਜੀ ! ਵੀਰੇ ਦਾ ਵਿਆਹ ਬਹੁਤ ਹੀ ਸੁਹਣਾ ਹੋਇਆ ਹੈ'

'ਹਲਾ !'

'ਬਾਪੂ ਜੀ ! ਤੁਹਾਨੂੰ ਕੀ ਦੱਸਾਂ, ਬੜਾ ਕੁਝ ਦਿਤਾ ਹੈ, ਬਹੁਤ ਹੀ ਕੁਝ ।'

'ਹੂੰ !'

'ਦੱਸਾਂ ਬਾਪੂ ਜੀ ? ਕੀ ਕੁਝ ਦਿਤਾ ਹੈ ? ਸੁਣੋ, ਬਾਪੂ ਜੀ, ਵੀਰੇ ਨੂੰ ਇਕ ਮੁੰਦੀ, ਉਸ ਵਿਚ ਉਸ ਦਾ ਨਾਉ ਉਕਰਿਆ ਹੋਇਆ, ਇਕ 'ਜੈ ਹਿੰਦ ਬਾਈਸਿਕਲ' ਬੜਾ ਸੁਹਣਾ, ਨਾਲ ਬਿਜਲੀ ਨਾਲ ਜਗਣ ਵਾਲੀ ਬੱਤੀ, ਮੱਡਗਾਡ ਸਿਕਲ ਕੀਤੇ ਹੋਏ, ਪਿਛੇ ਸੁਹਣਾ ਸਿਕਲ ਕੀਤਾ ਹੋਇਆ ਕੈਰੀਅਰ, ਇਕ ਸੋਨੇ ਦੀ ਘੜੀ ।'

'ਪੁਤਰੀ ! ਸੋਨੇ ਦੀ ਨਹੀਂ, ਸੁਨਹਿਰੀ ਹੋਣੀ ਏ !

'ਹਾਂ, ਹਾਂ, ਸੁਨਹਿਰੀ ਹੀ ਫੇਰ । ਸੁਨਹਿਰੀ ਤੇ ਸੋਨੇ ਦੀ ਵਿਚ ਭਲਾ ਬਾਪੂ ਜੀ ! ਕੀ ਫਰਕ ਹੈ ?'

'ਪੁਤਰ ! ਸੋਨੇ ਦੀ ਹੋਈ, ਖਾਲਸ ਸੋਨੇ ਦੀਆਂ ਤੇ ਸੁਨਹਿਰੀ ਦਾ ਮਤਲਬ ਹੋਇਆ, ਸੋਨੇ ਰੰਗੀ, ਸੋਨੇ ਦੀ ਝਾਲ ਵਾਲੀ ।

'ਤਾਂ ਇਹੀ ਹੋਊ, ਮੈਨੂੰ ਕੀ ਪਤਾ, ਪਰ ਬਾਪੂ ਜੀ ! ਹੈ ਬੜੀ ਸੁਹਣੀ। ਆਖਦੇ ਹਨ ਅਫਰੀਕਾ ਵਿਚੋਂ ਆਈ ਹੈ।'

ਮੈਂ ਮੁਸਕਰਾਂਦਿਆਂ, 'ਭਲਾ ਪੁਤਰ, ਅਫਰੀਕਾ ਤੇ ਭਾਰਤ ਦੀਆਂ ਘੜੀਆਂ ਵਿਚ ਕੀ ਫਰਕ ਹੈ ? ਇਹ ਸਭ ਇਕੋ ਹੀ ਹਨ। ਜਿਹੜਾ ਮਾਰਕਾ ਅਫ੍ਰੀਕਾ ਵਿਚੋਂ ਮਿਲਦਾ ਹੈ,ਉਹੀ ਇਥੇ ਸਾਡੇ ਭਾਰਤ ਵਿਚ ਮਿਲ ਜਾਂਦਾ ਹੈ। ਬਣਦੀਆਂ ਤਾਂ ਬਹੁਤ ਕਰਕੇ ਸਵਿਟਜ਼ਰਲੈਂਡ ਵਿਚ ਹੀ ਹਨ।'

'ਹਛਾ !' ਹੈਰਾਨੀ ਨਾਲ, 'ਤਾਂ ਬਾਪੂ ਜੀ ! ਅਫਰੀਕਾ ਵਿਚ ਨਹੀਂ ਬਣਦੀਆਂ ?

'ਪੁਤਰ ! ਅਫਰੀਕਾ ਤਾਂ ਅਜੇ ਜੰਗਲ ਹੈ, ਬਹੁਤ ਪਛੜਿਆ ਦੇਸ ਹੈ। ਉਥੇ ਦੇ ਲੋਕ ਅਜੇ ਨੰਗੇ ਹੀ ਫਿਰਦੇ ਹਨ। ਵਿਦਿਆ ਵਲੋਂ ਪਿਛੇ, ਵਿਚਾਰ ਵਲੋਂ ਪਿਛੇ, ਅਕਲ ਵਲੋਂ ਪਿਛੇ, ਵਪਾਰ ਵਲੋਂ ਪਿਛੇ। ਉਹ ਤਾਂ ਗਰੀਬ ਅਤੇ ਸਭਿਅਤਾ ਦੀ ਪੌੜੀ ਤੋਂ ਬਹੁਤ ਪਿਛੇ ਹਨ। ਉਥੇ 'ਅਜੇ ਇਹੋ ਜੇਹੀ ਕੋਈ ਭੀ ਚੀਜ਼ ਨਹੀ ਬਣਦੀ।'

'ਅਛਾ, ਅਛਾ, ਹੁਣ ਮੈਂ ਸਮਝ ਗਈ ਹਾਂ ! ਬਾਪੂ ਜੀ ! ਚਾਚੀ ਨੂੰ (ਮੁੰਡੇ ਦੀ ਮਾਂ) ਉਨ੍ਹਾਂ ਮਿਲਣੀ ਦੀ ਇਕ ਮੁੰਦੀ ਪਾਈ ਹੈ। ਇਕ ਰੇਸ਼ਮੀ ਸੂਟ ਦਿਤਾ ਹੈ। ਇਕ ਛੋਟੀ ਚਾਚੀ ਨੂੰ ਰੇਸ਼ਮੀ ਸੂਟ ਦਿੱਤਾ ਹੈ। ਤੇ ਇਕ ਬੜੀ ਚਾਚੀ ਨੂੰ ਰੇਸ਼ਮੀ ਸੂਟ ਦਿਤਾ ਹੈ।

'ਤਦ ਤਾਂ ਬੜਾ ਕੁਝ ਦਿਤਾ ਹੈ, ਪੁਤਰਾ !'

'ਅਜੇ ਸੁਣੋ ਤਾਂ ਸਹੀ ! ਬਾਪੂ ਜੀ ੧੬੦ ਭਾਂਡੇ ਪਿਤਲ ਦੇ, ਕੋਈ ਅੰਤ ਨਹੀਂ. ਇਕ ਟੀ ਸੈੱਟ ਚਾਂਦੀ ਦਾ, ਚਾਂਦੀ ਦੇ ਥਾਲ ਕੌਲੀਆਂ ਤੇ ਗਲਾਸ। ਮੇਜ਼ਾਂ, ਕੁਰਸੀਆਂ ਕੌਚ, ਇਕ ਕਪੜੇ ਸੀਣ ਵਾਲੀ ਮਸ਼ੀਨ, ਪੰਜਾਹ ਸੂਟ ਭਾਬੀ (ਵੀਰੇ ਦੀ ਵਹੁਟੀ) ਆਪਣੇ ਨਾਲ ਲਿਆਈ ਹੈ।

ਬਹੁਤ ਕੁਛ ਹੈ, ਬਈ ਕਵੀ ! ਤਦ ਤਾਂ।'

'ਅਜੇ ਹੋਰ ਸੁਣੋ ਬਾਪੂ ਜੀ,ਦੋ ਜੋੜੇ ਮੁਰਗਾਬੀਆਂ ਦੇ ?'

'ਇਹ ਕੀ ਹੁੰਦੀਆਂ ਕੁੜੇ ਮੁਰਗਾਬੀਆਂ ?'

'ਬਾਪੂ ਜੀ, ਮੁਰਗਾਬੀਆਂ ਨਹੀਂ, ਗੁਰਗਾਬੀਆਂ, ਬੂਟ।'

'ਅਛਾ ਅਛਾ, 'ਬੂਟ' ਮੈਂ ਕਿਹਾ......'

'ਅਛਾ ਹੋਰ ਸੁਣੋ, ਦੋ ਜੋੜੇ ਬੂਟ, ਦੋ ਜੋੜੇ ਤਿੱਲੇ ਵਾਲੀਆਂ ਜੁਤੀਆਂ ਦੇ।

'ਕੁੜੇ ਕਵਿਰਾਜ, ਓਨ ਕਦੇ ਬੂਟ ਪਾਏ ਭੀ ਹਨ?

'ਲੈ, ਬਾਪੂ ਜੀ ਇਹ ਤਾਂ ਬੂਟ ਅਮਰੀਕਾ ਵਿਚੋਂ ਆਏ ਹਨ।'

'ਕਮਲੀਏ, ਮੈਂ ਪੁਛਦਾ ਹਾਂ ਕਦੇ ਤੇਰੀ ਭਰਜਾਈ ਨੇ ਬੂਟ ਪਾਏ ਭੀ ਹਨ?

'(ਹੱਸ ਕੇ) ਬਈ ਬਾਪੂ ਜੀ, ਇਹ ਤਾਂ ਤੁਹਾਡੀ ਗਲ ਠੀਕ ਹੀ ਜਾਪਦੀ ਹੈ, ਓਨ ਕਦੇ ਪਾਏ ਨਹੀਂ ਜਾਪਦੇ।'

'ਕਿਉਂ? ਤੈਨੂੰ ਕਿਵੇਂ ਪਤਾ ਲਗਾ?'ਮੈਂ ਪੁਛਿਆ।'

'ਬਾਪੂ ਜੀ, ਸੁਣੋ। ਰਾਤ ਜਦ ਅਸੀਂ ਬਾਹਰ ਫਿਰਨ ਨੂੰ ਜਾਣ ਲੱਗੀਆਂ ਤਦ ਭਾਬੀ ਨੇ ਸੱਜੇ ਦਾ ਖਬੇ ਤੇ ਖੱਬੇ ਪੈਰ ਦਾ ਬੂਟ ਸਜੇ ਪੈਰ ਵਿਚ ਪਾ ਲਿਆ, ਕੁੜੀਆਂ ਹੱਸ ਪਈਆਂ।

ਮੈਂ ਕਿਹਾ 'ਭਾਬੀ, ਬੂਟ ਸਿੱਧੇ ਕਰ ਕੇ ਪਾ' ਉਹ ਸਗੋਂ ਮੈਨੂੰ ਘੂਰ ਕੇ ਕਹਿੰਦੀ 'ਪਾਏ ਹੋਏ ਤਾਂ ਹਨ' ਕੁੜੀਆਂ ਸਗੋਂ ਹੱਸ ਪਈਆਂ। ਫੇਰ ਮੈਂ ਬੂਟ ਬਦਲਾਏ, ਚਾਚੀ ਜੀ ਭੀ ਹੱਸ ਪਏ। ਨਾਲੇ ਬਾਪੂ ਜੀ, ਬੂਟ ਉਂਗਲ ਉਂਗਲ ਵਡੇ, 'ਖਲਚ ਖਲਚ' ਪਏ ਪੈਰਾਂ ਵਿਚ ਕਰਨ। ਫੇਰ ਉਨ੍ਹਾਂ ਨਾਲ ਉਹਨੂੰ ਤੁਰਨਾ ਨਾ ਆਵੇ। ਔਖੜ ਕੇ ਡਿਗ ਪਈ, ਗਿੱਟਾ ਮਰੋੜ ਹੋ ਗਿਆ ਸੀ, ਪਰ ਬਚ ਗਈ। ਤਦੇ ਮੇਰਾ ਖਿਆਲ ਹੈ ਕਿ ਓਨ ਕਦੇ ਬੂਟ ਪਾਏ ਹੀ ਨਹੀਂ।

'ਜੇ ਕਵਿਰਾਜ ਉਹ ਬੂਟ ਬੜੇ ਸਨ, ਤਾਂ ਦੂਜੇ ਪਾ ਲੈਣੇ ਸਨ।' ਮੈਂ ਕਿਹਾ।

'ਬਾਪੂ ਜੀ, ਇਹ ਭੀ ਹਦ ਹੋ ਗਈ, ਜਦ ਦੂਜੇ ਦੇਖੇ ਤਾਂ ਉਹ ਉਂਗਲ ਉਂਗਲ ਭਰ ਛੋਟੇ। ਪੈਰੀਂ ਹੀ ਨਾ ਪੈਣ। ਬੜਾ ਹਾਸਾ ਪਿਆ।

'ਖੈਰ, ਬਾਪੂ ਜੀ, ਐਨੀਆਂ ਚੀਜ਼ਾਂ ਆਈਆਂ ਹਨ ਕਿ ਕੋਈ ਅੰਤ ਹੀ ਨਹੀਂ। ਇਕ ਬੜਾ ਟਰੰਕ ਭਰਿਆ ਹੋਇਆ ਸੀ ਦੋ ਪਲੰਘ ਦੇ ਬਿਸਤਰੇ ਦੋ ਰੇਸ਼ਮੀ ਰਜਾਈਆਂ ਸਰ੍ਹਾਣੇ ਬਹੁਤ ਸੋਹਣੇ ਕੱਢੇ ਹੋਏ। ਇਕ ਬੜੀ ਸਾਰੀ ਪੇਟੀ। ਗੱਲ ਕੀ ਕੋਈ ਅੰਤ ਨਹੀਂ ਜੇ ਤੁਸੀਂ ਵੇਖੋ ਤਾਂ ਹੈਰਾਨ ਹੋ ਜਾਵੋ।

ਫੇਰ ਕੋਲ ਹੋ ਗਲ ਨੂੰ ਜੱਫੀ ਪਾ ਕੇ ਕੰਨ ਵਿਚ ਹੌਲੇ ਜਹੇ 'ਬਾਪੂ ਜੀ' ਪੰਜਾਹ ਤੋਲੇ ਸੋਨਾ ਭਾਬੀ ਲਿਆਈ ਹੈ ਗਹਿਣਿਆਂ ਦਾ ਕੋਈ ਅੰਤ ਨਹੀਂ ਲੱਦੀ ਪਈ ਹੈ

'ਕੁੜੇ ਉਹ ਕੋਈ ਖੋਤੀ ਹੈ? ਲਦੇ ਹੋਏ ਤਾਂ ਖੋਤੇ ਹੁੰਦੇ ਹਨ।' ਮੈਂ ਕਿਹਾ।

'ਲੈ ਮਾਂ ਜੀ! ਬਾਪੂ ਜੀ ਹੁਰਾਂ ਦੀ ਗਲ ਸੁਣ ਲਵੋ। ਭਲਾ ਬਾਪੂ ਜੀ' ਹੋਰ ਕਿੱਦਾਂ ਕਹਾਂ? ਸਾਰੀਆਂ ਹੀ ਆਖਦੀਆਂ ਹਨ ਲੱਦੀ 'ਪਈ ਹੈ।'

ਤੇਰਾ ਵੀਰਾ ਤਾਂ ਭਲਾ ਸਕੂਲ ਮਾਸਟਰ ਹੈ–'ਕੁੜੇ ਕਵੀ! ਇਹ ਤਾਂ ਦੱਸ, ਤੇਰੀ ਭਰਜਾਈ ਕੁਝ ਪੜ੍ਹੀ ਹੋਈ ਭੀ ਹੈ? ਮੈਂ ਪੁਛਿਆ:–

'ਬਾਪੂ ਜੀ ਸਾਨੂੰ ਕੀ ਪਤਾ?' ਕਹਿੰਦੀ ਕਵਿਰਾਜ ਬੀਬੀ ਬਾਹਰ ਨੂੰ ਭੱਜ ਗਈ।

## ਸਕੂਲ

ਜੋਗਿੰਦਰ ਤੇ ਸੁਰਿੰਦਰ ਭਾਵੇਂ ਦੋਵੇਂ ਇਕੋ ਸਕੂਲ ਵਿਚ ਸਨ, ਪਰ ਜੋਗਿੰਦਰ ਸਕੂਲ ਮਾਸਟਰ ਸੀ ਤੇ ਸੁਰਿੰਦਰ ਸਿੰਘ ਅਜੇ ਦਸਵੀਂ ਵਿਚ ਹੀ ਪੜ੍ਹਦਾ ਸੀ। ਵਿਆਹ ਦੇ ਖਲਜਗਣ ਤੋਂ ਵਿਹਲਾ ਹੋ ਕੇ ਅਜ ਜਦ ਜੋਗਿੰਦਰ ਸਕੂਲ ਆਇਆ ਤਾਂ ਖੂਬ ਸਜਿਆ ਹੋਇਆ ਸੀ। ਫਿਫਟੀਦਾਰ ਦੂਹਰੀ ਪਟਿਆਲੇਸ਼ਾਹੀ ਪੱਗ, ਘੁਟਵਾਂ ਪਜਾਮਾ, ਉਪਰ ਦੀ ਰੇਸ਼ਮੀ ਅਚਕਨ, ਬਰਾਊਨ ਬਾਟਾ ਦੇ ਬੂਟ, ਰੇਸ਼ਮੀ ਜੁਰਾਬਾਂ, ਨਵਾਂ ਵਿਆਹ ਵਿਚ ਮਿਲਿਆ ਬਾਈਸਾਈਕਲ ਤੇ ਸੁਨਹਿਰੀ ਘੜੀ ਹਥ ਨਾਲ ਬੱਧੀ ਹੋਈ ਮਾਨੋ ਮਗਰੂਰੀ

ਚੜ੍ਹਾ ਰਹੀ ਸੀ। ਅਗੇ ਤਾਂ ਇਹ ਵਿਚਾਰਾ ਕਈ ਵਾਰ ਘੰਟੀ ਖੜਕੀ ਤੇ ਭੀ ਮਸਾਂ ਸਕੂਲ ਯਾਰਡ ਵਿਚ ਹੌਂਕਦਾ ਹੌਂਕਦਾ ਵੜਦਾ ਹੁੰਦਾ ਸੀ, ਪਰ ਅਜ—ਰਬ ਜਾਣੇ ਵਿਆਹ ਦੀ ਸ਼ਾਨ ਦਿਖੌਣ ਲਈ ਹੀ ਹੋਵੇ-ਅਧਾ ਘੰਟਾ ਪਹਿਲੇ ਹੀ ਸਕੂਲ ਵਿਚ ਆ ਧਮਕਿਆ। ਨਾਲ ਦੇ ਸਾਥੀ ਮਾਸਟਰਾਂ ਨੂੰ ਵੀ ਜ਼ਰੂਰ ਇਹੋ ਆਸ ਸੀ। ਆਉਂਦਿਆਂ ਹੀ ਉਦਾਲੇ ਹੋ ਗਏ, ਤੇ ਗਲ ਬਾਤ ਸ਼ੁਰੂ ਹੋ ਗਈ :

ਇਕ—ਗਲ ਹੋਈ ਨਾ, ਅਜ ਸਰਦਾਰ ਸਾਹਿਬ ਵਿਆਹ ਦੀ ਸ਼ਾਨ ਵਿਚ ਢੂਣੇ ਹੋਏ ਦਿਖਾਈ ਦਿੰਦੇ ਹਨ। ਸੁਣਾਓ ਸਰਦਾਰ ਸਾਹਿਬ ਕੀ ਹਾਲ ਹੈ?

ਦੂਜਾ - (ਮਖੌਲ ਨਾਲ) ਹਾਲ? ਹਾਲ ਦੀ ਹਦ ਨਹੀਂ? ਨਵਾਂ ਬੂਟ, ਨਵੀਂ ਪਗ, ਨਵਾਂ ਪਜਾਮਾ ਤੇ ਨਵਾਂ ਕੋਟ। ਸਭ ਕੁਝ ਨਵਾਂ ਹੀ ਨਵਾਂ ਹੈ, ਨਵਾਂ ਬਾਈਸਿਕਲ ਤੇ ਨਵੀਂ ਘੜੀ।

ਤੀਜਾ—ਸਚ ਮੁਚ ਬਈ ਅਜ ਜੋਗਿੰਦਰ ਸਾਰਾ ਹੀ ਨਵਾਂ ਬਣਿਆ ਹੋਇਆ ਹੈ।

ਇਉਂ ਪੰਜ ਦਸ ਮਿੰਟ ਵਿਚ ਹੀ ਅਦਾਬ ਅਰਜ਼, ਸਤਿ ਸ੍ਰੀ ਅਕਾਲ, ਬੁਲਾਉਂਦਿਆਂ ਤੇ ਹਥ ਮਿਲਾਉਂਦਿਆਂ ੨ ਅਠ ਦਸ ਮਾਸਟਰ ਤੇ ਮੁੰਡੇ ਇਕਠੇ ਹੋ ਗਏ। ਜੋਗਿੰਦਰ ਸਿੰਘ ਉਦਾਲੇ ਸੁਹਣਾ ਝੁਰਮਟ ਪੈ ਗਿਆ। ਹੁਣ ਹਾਸੇ ਮਖੌਲ ਤੋਂ ਉਤਰ ਕੇ ਗਲਾਂ ਭੀ ਜਰਾ ਠਰ੍ਹੰਮੇ ਵਾਲੀਆਂ ਹੋ ਗਈਆਂ। ਵਿਆਹ ਬਾਰੇ,ਖਾਣ ਪੀਣ ਬਾਰੇ ਦੇਣ ਲੈਣ ਬਾਰੇ,ਸਹੁਰਿਆਂ ਦੇ ਵਰਤਾਉ ਤੇ ਅਮੀਰੀ ਬਾਰੇ, ਗਲਾਂ ਹੋ ਚੁਕਣ ਪਿਛੋਂ ਇਕ ਮਾਸਟਰ ਨੇ ਪੁਛਿਆ। ਜੋਗਿੰਦਰ ਯਾਰ! ਇਕ ਗਲ ਤਾਂ ਦਸ,'ਸ੍ਰੀਮਤੀ ਪੜ੍ਹੀ ਹੋਈ ਕਿੰਨਾ ਕੁ ਹੈ?'

ਸੁਰਿੰਦਰ ਨੇ ਪੈਂਦਿਆਂ ਹੀ ਗਲ ਚੁਕ ਲਈ ਤੇ ਬੜੀ ਗੰਭੀਰ ਸੁਰ ਵਿਚ, ਪਰ ਮੀਸਣਾ ਹੋ ਕੇ ਬੋਲਿਆ—ਮਾਸਟਰ ਜੀ। ਪੜ੍ਹਾਈ ਬਾਰੇ ਕੀ ਪੁਛਦੇ ਹੋ? ਬਹੁਤ ਪੜ੍ਹੀ ਹੋਈ ਹੈ।

ਭਰਾ ਹੁਰੀਂ ਤਾਂ ਕੇਵਲ ਬੀ. ਏ., ਬੀ. ਟੀ. ਹੀ ਹਨ। ਸਾਡੇ ਭਰਜਾਈ ਸਾਹਿਬਾ ਬੀ. ਏ. ਬੀ. ਟੀ., ਐਮ. ਏ. ਪੀ. ਐਚ. ਡੀ. ਆਦਿ ਸਭ ਕੁਛ ਹਨ।

ਸਾਰਿਆਂ ਦੀਆਂ ਨਜ਼ਰਾਂ ਸੁਰਿੰਦਰ ਵਲ ਘੁੰਮੀਆਂ। ਜੋਗਿੰਦਰ ਨੇ ਸ਼ਰਮਿੰਦਗੀ, ਅਫਸੋਸ ਤੇ ਗੁਸੇ ਭਰੀ ਨਜ਼ਰੇ ਦੇਖਦਿਆਂ, ਭਰਾ ਨੂੰ ਹਕਾਰਤ ਨਾਲ ਟੋਕਦਿਆਂ ਕਿਹਾ, 'ਸੁਰਿੰਦਰ ਕਿਉਂ ਬਕਦੈਂ ?'

ਇਕ ਮਾਸਟਰ ਨਾ ਬਈ ਸੁਰਿੰਦਰ, ਠੀਕ ਹੈ, ਦਸ, ਤੂੰ ਠੀਕ ਦਸ ਤੇਰੀ ਭਰਜਾਈ ਕੀ ਕੁਛ ਪੜ੍ਹੀ ਹੋਈ ਹੈ ? ਤੈਂ ਤਾਂ ਯਾਰ, ਪੀ. ਐਚ. ਡੀ. ਦਸ ਕੇ ਸਾਨੂੰ ਹੈਰਾਨ ਹੀ ਕਰ ਦਿਤਾ।

ਸੁਰਿੰਦਰ–ਜ਼ਰੂਰ,ਸੁਣੋ (ਇਕ ਕਦਮ ਪਿਛਾਂ ਹਟ ਕੇ) ਸਾਡੀ ਭਰਜਾਈ ਸਾਹਿਬਾ ਨੇ ਮੂਰਖਤਾ ਦਾ ਬੀ. ਏ., ਘੁਮੰਡਪਨ ਦਾ ਬੀ. ਟੀ. ਗ਼ਲੀਜ਼ਤਾ ਦਾ ਐਮ. ਏ. ਤੇ ਉਜੱਡ–ਪਨ ਦਾ ਪੀ. ਐਚ. ਡੀ., ਕੀਤੇ ਹੋਏ ਹਨ। ਭਰਾ ਹੁਰਾਂ ਦਾ ਅਤੇ ਸਾਡੇ ਭਰਜਾਈ ਜੀ ਦਾ ਕੀ ਮੇਲ ?

ਸਾਡੇ ਭਾਬੀ ਜੀ ਇਨ੍ਹਾਂ ਆਮ ਸਕੂਲਾਂ ਵਿਚ ਨਹੀਂ ਪੜ੍ਹੇ ਹੋਏ, ਉਨ੍ਹਾਂ ਦੇ ਲਫਜ਼ ਹੋਰ,ਫਿਕਰੇ ਹੋਰ ਬੋਲਣੀ ਹੋਰ ਤੇ ਸੁਖ ਨਾਲ ਡਿਕਸ਼ਨਰੀ ਭੀ ਹੋਰ ਹੈ। ਭਰਜਾਈ ਜੀ ਦੀ ਬੋਲ ਚਾਲ ਦੇ ਭੀ ਕੁਝ ਕੁ ਨਮੂਨੇ ਸੁਣਨੇ ਜ਼ਰੂਰੀ ਹਨ। ਸੁਣੋ–ਆਪ ਮਤਲਬ ਨੂੰ ਮਤਬਲ ਉਚਰਦੇ ਹਨ। ਸ਼ੇਰ ਸਿੰਘ ਨੂੰ ਛੇਰ ਸਿੰਘ ਫੁਰਮਾਉਂਦੇ ਹਨ। ਨਤੀਜਾ ਨੂੰ ਤਨੀਜਾ ਆਖਦੇ ਹਨ। ਚਚਰਾੜੀ ਨੂੰ ਚਰ-ਚਾੜੀ ਕਹਿੰਦੇ ਹਨ ਅਤੇ ਸਮਰਾਵਾਂ ਨੂੰ ਸਰਮਾਮਾਂ ਅਰਸ਼ਾਦ ਫੁਰਮਾਉਂਦੇ ਹਨ।

ਸਾਰੇ 'ਖਿੜ ਖਿੜ' ਕਰ ਕੇ ਹੱਸ ਪਏ। ਸਕੂਲ ਦੀ ਘੰਟੀ ਖੜਕੀ ਤੇ ਸਾਰੇ ਆਪੋ ਆਪਣੀ ਥਾਈਂ ਜਾ ਡਟੇ।

## ਦੋ ਘਰਾਣੇ

ਜੋਗਿੰਦਰ ਦਾ ਸਹੁਰਾ ਘਰ ਤਕੜਾ ਅਮੀਰ ਸੀ। ਪਿੰਡ ਵਿਚ ਮੰਨਿਆ ਹੋਇਆ ਸੀ, ਪਰ ਸੀ ਬਿਲਕੁਲ ਹੀ ਨਿਰੱਖਰ ਭੱਟਾਚਾਰੀਆ ਉਜੱਡ

ਤੇ ਮੂਰਖ।

ਇਸ ਦਾ ਦਦਅਹੁਰਾ ਪਹਿਲਾਂ ਅਫਰੀਕਾ ਵਿਚ ਗਿਆ, ਫੇਰ ਸਹੁਰਾ ਤ ਪਿਛੋਂ ਸਾਲੇ ਭੀ ਓਥੇ ਹੀ ਚਲੇ ਗਏ। ਗਏ ਸਭ ਆਦਮੀ ਹੀ ਆਦਮੀ। ਕਦੇ ਦੋ, ਕਦੇ ਪੰਜ ਸਾਲ, ਲਾਉਂਦੇ ਤੇ ਮੁੜ ਘਰ ਵਲ ਫੇਰਾ ਮਾਰ ਜਾਂਦੇ। ਰਹਿਣੀ ਬਹਿਣੀ ਦੇ ਖਾਸੇ ਗੰਦੇ, ਗਲੀਜ਼ ਤੇ ਕੰਜੂਸ ਸਨ। ਕੰਜੂਸ ਦੇ ਘਰ ਨੂੰ ਮਾਯਾ ਦੌੜ ਦੌੜ ਕੇ ਆਉਂਦੀ ਹੈ। ਉਪਰੋਂ ਠੇਕੇ ਲੈਣ ਲਗ ਪਏ, ਵਢੀਆਂ ਦੇ ਦੇ ਕੇ ਮਾਯਾ ਨਾਲ ਹਥ ਰੰਗ ਲਏ। ਧਨ ਦੇ ਹੜ੍ਹ ਵਗਾ ਦਿਤੇ। ਖਰਚ ਤਾਂ ਕੁਝ ਹੈ ਹੀ ਨਾ ਸੀ, ਰੁਪਏ ਦਾ ਆਉ ਹੀ ਆਉ ਸੀ। ਘਰ ਪਕੇ ਪਾ ਲਏ। ਸ਼ਾਨ ਬਣਾ ਲਈ। ਆਪਣੇ ਆਪ ਵਿਚ ਬੜੇ ਵਡੇ ਬਣੇ ਹੋਏ ਸਨ ਕਿਸੇ ਨੂੰ ਅਖ ਹੇਠਾਂ ਨਹੀਂ ਸਨ ਲਿਆਉਂਦੇ। ਪਿੰਡ ਛੋਟਾ ਜਿਹਾ ਸੀ ਤੇ ਲੋਕ ਸਨ ਡਾਢੇ ਗਰੀਬ। ਇਨ੍ਹਾਂ ਅੱਸੀ ਘੁਮਾਂ ਜ਼ਮੀਨ ਭੀ ਪਿੰਡ ਵਿਚੋਂ ਹੀ ਖਰੀਦ ਕੇ ਤਿੰਨ ਸੁਹਣੇ ਖੂਹ ਲਾ ਲਏ ਸਨ। ਬਜ ਬਜਾ ਬਹੁਤ ਸੋਹਣਾ ਸੀ ਪਰ ਵਿਦਿਆ ਨਾਲ ਇਸ ਖਾਨਦਾਨ ਨੂੰ ਕੁਛ ਧੁਰੋਂ ਹੀ ਵੈਰ ਸੀ। ਪੁਸ਼ਤਾਂ ਤੋਂ ਇਨ੍ਹਾਂ ਦੇ ਖਾਨਦਾਨ ਵਿਚੋਂ ਕੋਈ ਵੀ ਉੜੇ ਇਲ ਦੇ ਫਰਕ ਨੂੰ ਨਾਸੀ ਸਮਝ ਸਕਦਾ ਤੇ ਖਾਸ ਤੌਰ ਨਾਲ ਮਾਯਾ ਦੇ ਚਿਚੜ ਹੋਣ ਕਰਕੇ ਇਹਨਾਂ ਨੇ ਕਿਸੇ ਮੁੰਡੇ ਨੂੰ ਭੀ ਸਕੂਲ ਦਾ ਦਰ ਨਹੀਂ ਦੇਖਣ ਦਿਤਾ ਅਤੇ ਕੁੜੀਆਂ ਨੂੰ ਤਾਂ ਇਹ ਵਿਦਿਆ ਦਾ ਨਾਉਂ ਭੀ ਕੰਨੀ ਨਾ ਸਨ ਪੈਣ ਦੇਣਾ ਚਾਹੁੰਦੇ। ਪਿਤਾ ਪੁਰਖੀ ਇਉਂ ਸੁਹਣੀ ਨਿਭੀ ਤੇ ਸੁਖ ਨਾਲ ਸਾਰੇ ਹੀ ਸੁਹਣੇ ਇਕ ਦੂਜੇ ਦੇ ਪਿਛੇ ਸਪੁਤ੍ਰ ਹੀ ਹੁੰਦੇ ਆਏ। ਇਹ ਹੈਂਕੜ ਵਿਚ ਕਿਹਾ ਕਰਦੇ ਸਨ 'ਪਾੜ੍ਹੇ ਕੀ ਹੁੰਦੇ? ਅਸੀਂ ਤਾਂ ਦਸ ਦਸ ਪਾੜ੍ਹੇ ਮਹੀਨੇ ਵਿਚ ਬਣਾ ਲੈਂਦੇ ਹਾਂ।' ਇਕ ਇਕ ਮਹੀਨੇ ਵਿਚ ਇਕ ਇਕ ਜਣਾ ਦਸ ਦਸ ਪਾੜ੍ਹੇ ਖ਼ਰੀਦ ਲੈਂਦੇ ਹਾਂ।' (ਅਰਥਾਤ ਪੜ੍ਹੇ ਹੋਏ ਕਲਰਕ ਪੰਝਾਹ ਰੁਪਏ ਮਹੀਨੇ ਉਤੇ ਕੰਮ ਕਰਦੇ ਹਨ ਤੇ ਅਸੀਂ ਪੰਜ ਪੰਜ ਸੌ ਮਹੀਨਾ ਪਾਉਂਦੇ ਹਾਂ) ਪੈਸਾ ਅਤੇ ਜਾਇਦਾਦ ਅਥੀ ਕੋਲ ਹੋਣ ਕਰ ਕੇ ਆਦਮੀਆਂ ਨਾਲੋਂ ਜ਼ਨਾਨੀਆਂ ਭੀ ਕੁਝ ਘਟ

ਉਜੜ ਨਹੀਂ ਸਨ। ਇਉਂ ਹੀ ਲੰਘਦੀ ਗਈ।

ਏਧਰ ਜੋਗਿੰਦਰ ਸਿੰਘ ਦਾ ਬਾਬਾ ਬਾਪ ਪਹਿਲਾਂ ਤਾਂ ਖੇਤੀ ਕਰਦੇ ਰਹੇ। ਖੇਤੀ ਵਿਚੋਂ ਭਲਾ ਕੀ ਬਣਦਾ ਹੈ? ਖੇਤੀ ਛਡਕੇ ਹਥੀਂ ਕੰਮ ਕਰਨ ਲਗ ਪਏ ਤਾਂ ਕੁਛ ਪਰਤੇ।

ਜੋਗਿੰਦਰ ਸਿੰਘ ਦਾ ਬਾਪ ਭਾਵੇਂ ਅੰਗਰੇਜ਼ੀ ਦੇ ਅਖਰ ਭੀ ਜਾਣਦਾ ਸੀ ਪਰ ਉਰਦੂ ਗੁਰਮੁਖੀ ਚੰਗਾ ਪੜ੍ਹਿਆ ਹੋਇਆ ਸੀ ਪਰ ਸਭਾ ਸੋਸਾਇਟੀਆਂ ਵਿਚ ਬੈਠਣ, ਕਲਕਤਾ, ਕਰਾਚੀ, ਦਿਲੀ ਲਾਹੌਰ ਆਦਿਕ ਅਨੇਕ ਬੜੇ ਸ਼ਹਿਰਾਂ ਵਿਚ ਰਹਿਣ ਅਤੇ ਹਰ ਤਰ੍ਹਾਂ ਦੇ ਲੋਕਾਂ ਨਾਲ ਮੇਲ ਮਿਲਾਪ ਹੋਣ ਕਰ ਕੇ ਉਹ ਕਾਫ਼ੀ ਸਿਆਣਾ ਸਮਝਦਾਰ ਹੋ ਗਿਆ ਸੀ। ਘਰਾਣਾ ਅਛਾ ਚਾਲੂ ਸੀ, ਸਮੇਂ ਦੇ ਰਿਵਾਜਾਂ ਅਨੁਸਾਰ ਛੋਟੀ ਉਮਰ ਵਿਚ ਹੀ ਵਿਆਹ ਹੋ ਗਿਆ। ਭਰ ਜੁਆਨੀ ਵਿਚ ਹੀ ਉਪਰ ਥਲੀ ਹੀ ਸੱਤ ਨਿਆਣਿਆਂ ਦਾ ਭਾਰ ਚੁਕਣਾ ਪੈ ਗਿਆ। ਭਾਵੇਂ ਕਰਿੰਦਾ ਬਹੁਤ ਸੁਹਣਾ ਸੀ, ਕਮਾਈ ਭੀ ਬਹੁਤ ਕਰਦਾ ਸੀ ਪਰ ਇਕ ਤਾਂ ਹੱਥ ਦਾ ਖੁਲ੍ਹਾ ਤੇ ਦੂਜੇ ਸੱਤਾਂ ਬਚਿਆਂ ਦੀ ਪਾਲਣਾ ਦਾ ਭਾਰ। ਇਹ ਕੋਈ ਖੇਲ ਨਾ ਸੀ। ਸਿਰ ਨਾ ਚੁਕ ਹੋਇਆ, ਟੱਬਰ ਨਾਲ ਹੋਣ ਕਰ ਕੇ ਜਿਥੇ ਜਾਵੇ, ਖ਼ਰਚ ਧੌਣ ਭੰਨੀ ਜਾਵੇ। ਇਹ ਜੋਗਿੰਦਰ ਸਿੰਘ ਪਹਿਲਾ ਪਲੇਠੀ ਦਾ ਲੜਕਾ ਸੀ ਬਚਿਆਂ ਨੂੰ ਵਿਦਿਆ ਦਿਵੌਣ ਦਾ ਇਸ ਦੇ ਸਿਰ ਨੂੰ ਇਕ ਖਬਤ ਜੇਹਾ ਹੀ ਹੋ ਗਿਆ ਸੀ। ਸਮੇਂ ਦੇ ਨਾਲ, ਦੂਰ ਦੁਰਾਡੇ ਫਿਰਨ, ਮਿਲਣ ਮਿਲੌਣ ਤੋਂ ਇਹ ਗਲ ਇਸ ਦੇ ਦਿਲ ਵਿਚ ਪੱਕੀ ਘਰ ਕਰ ਗਈ ਸੀ 'ਕਿ ਭਾਵੇਂ ਕੁਛ ਭੀ ਹੋਵੇ ਬੱਚਿਆਂ ਨੂੰ ਵਿਦਿਆ ਦੇਣੀ ਇਕ ਮਹਾਨ ਜ਼ਰੂਰੀ ਕੰਮ ਮਾਪਿਆਂ ਦੇ ਸਿਰ ਉਤੇ ਹੈ।'

ਟੱਬਰ ਨੂੰ ਘਰ ਛਡ ਕੇ ਆਪ ਅਫਰੀਕਾ ਜਾ ਵੜੇ, ਕੰਮ ਚੰਗਾ ਸੀ, ਲੋਕਾਂ ਵਿਚ ਕਦਰ ਸੀ, ਉਥੇ ਹੀ ਜ਼ੋਰ ਦੇ ਕੇ ਉਸ ਨੂੰ ਬਾਹ ਲਿਆ, ਤੇ ਜੋਗਿੰਦਰ ਦੀ ਮੰਗਣੀ ਹੋ ਗਈ। ਆਪ ਜੋਗਿੰਦਰ ਦੇ ਵਿਆਹ ਵਿਚ ਵੀ ਨਹੀਂ ਸਨ ਆਏ।

## ਉਲਟ ਪੁਲਟ

ਸਕੂਲ ਵਿਚ ਜੋਗਿੰਦਰ ਸਿੰਘ ਇਕ ਨਮੂਨਾ ਸੀ। ਸੁਹਣਾ ਸੁਨੱਖਾ ਪੰਜ ਫ਼ੁਟ ਦਸ ਇੰਚ ਉਚਾ ਜੁਆਨ, ਮੋਟੀਆਂ ਮੋਟੀਆਂ ਅਖਾਂ ਕਸਰਤ ਕਰਨ ਦਾ ਆਦੀ ਹੋਣ ਕਰਕੇ ਭਰਵਾਂ ਸੁਹਣਾ, ਗੁੰਦਵਾਂ ਸਰੀਰ ! ਸਾਫ ਸੁਥਰਾ ਰਹਿਣ ਦਾ ਸੁਭਾਓ ਇਸ ਨੂੰ ਮਾਂ ਬਾਪ ਤੋਂ ਹੀ ਮਿਲਿਆ ਹੋਇਆ ਸੀ। ਪਲੇਠੀ ਦਾ ਲੜਕਾ ਹੋਣ ਕਰਕੇ ਚਾਵਾਂ ਪਿਆਰਾਂ ਵਿਚ ਪਲਿਆ ਸੀ ਤੇ ਉੱਝ ਭੀ ਇਸ ਘਰ ਵਿਚ ਕਦੇ ਪੈਸੇ ਦੀ ਤੰਗੀ ਨਹੀਂ ਸੀ ਹੋਈ।

ਬੂਟੀਆਂ ਵਾਲੀ ਸੁਹਣੀ ਚਿਤਕਬਰੀ ਫਿਫਟੀਦਾਰ ਪੱਗ, ਨਿਕੀ ਭੂਰੀ ਦਾਹੜੀ ਮੂੰਹ ਦੇ ਨਾਲ ਲਗਵੀਂ, ਫਿਫਟੀ ਤਾਂ ਇਹ ਮੂੰਹ ਉਤੋਂ ਸਕੂਲ ਵੜਨ ਲਗਿਆਂ ਹੀ ਖੋਲ੍ਹਦਾ ਸੀ। ਨਿਕੀਆਂ ਨਿਕੀਆਂ ਕੁੰਢੀਆਂ ਮੁਛਾਂ ਜੋਬਨ ਨੂੰ ਦੂਣਾ ਕਰਦੀਆਂ ਸਨ। ਬੂਟਾਂ ਨੂੰ ਰੋਜ਼ ਨਹੀਂ ਤਾਂ ਤੀਜੇ ਦਿਨ ਜ਼ਰੂਰ ਪਾਲਿਸ਼ ਕਰਦਾ ਤੇ ਪਾਲਿਸ਼ ਭੀ ਇਸ ਨੇ ਕਿਵੀ ਤੋਂ ਬਿਨਾਂ ਕਦੀ ਕੋਈ ਨਾ ਸੀ ਵਰਤੀ। ਘੁਟਵਾਂ ਚਿਟੇ ਦੁਧ ਵਰਗਾ ਪਾਜਾਮਾ ਤੇ ਸਾਫ ਸੁਥਰਾ, ਭੈਨਾਂ ਤੋਂ ਬਿਨਾਂ, ਕੋਟ ਇਸ ਦੀ ਆਮ ਪੋਸ਼ਾਕ ਸੀ। ਪੈਸਾ ਵਧ ਭਾਵੇਂ ਲੈ ਲਵੇ ਧੋਬੀ ਇਸ ਦੇ ਕਪੜਿਆਂ ਨੂੰ ਖਾਸ ਧਿਆਨ ਨਾਲ ਅਲੱਗ ਕਰਕੇ ਧੋਂਦਾ, ਤੇ ਸੰਭਲਕੇ ਸੁਹਣੀ ਇਸਤਰੀ ਕਰਦਾ ਸੀ। ਸਕੂਲ ਵਿਚ ਹਰ ਇਕ ਇਸ ਨਾਲ ਮਿਲਣਾ, ਇਸ ਦੇ ਰਹਿਣ ਸਹਿਣ ਪਹਿਨਣ ਤੇ ਸਫ਼ਾਈ ਦੀ ਨਕਲ ਕਰਨੀ ਮਾਨ ਸਮਝਦਾ ਸੀ।

ਵਿਆਹ ਹੋਇਆਂ ਅਜੇ ਇਕ ਸਾਲ ਭੀ ਨਾ ਸੀ ਹੋਇਆ ਕਿ ਜੋਗਿੰਦਰ ਦੀ ਹਾਲਤ ਹੋਰ ਦੀ ਹੋਰ ਹੋ ਗਏ। ਉਸਦਾ ਸਦਾ ਗੁਲਾਬ ਖਿੜਿਆ ਰਹਿਣ ਵਾਲਾਂ ਚਿਹਰਾ ਬਿਤਲ ਤੇ ਮੁਰਝਾ ਗਿਆ। ਪੱਗ ਦੀ ਫਿਫਟੀ ਕਿਤੇ ਗੁਆਚ ਹੀ ਗਈ। ਪੱਗ ਨੂੰ ਮਾਇਆ ਲਾਣ ਦਾ ਖਿਆਲ ਹੀ ਭੁਲ ਗਿਆ। ਸ਼ੀਸ਼ਾ ਵੇਖਿਆਂ ਉਸ ਨੂੰ ਹਫਤੇ ਗੁਜ਼ਰ ਜਾਂਦੇ। ਬੂਟਾਂ ਨੂੰ ਪਾਲਸ਼ ਤਾਂ ਕੀ, ਕਦੀ ਤਸਮੇ ਭੀ ਖੁਲੇ ਹੀ ਹੁੰਦੇ। ਹਫਤਾ ਹਫਤਾ ਭਰ ਕਦੇ ਕਪੜੇ

ਨਾ ਸੀ ਬਦਲਦਾ। ਕੋਟ ਪਾਉਣ ਦਾ ਸੁਭਾਵ ਹੀ ਹਟ ਗਿਆ ਸੀ। ਪੋਮੇਡ ਹੰਗੇਰਾਇਡ ਨਾਲ ਸਦਾ ਕੁੰਡੀਆਂ ਰਹਿਣ ਵਾਲੀਆਂ ਮੁਛਾਂ ਹੁਣ ਉਗਲ ਦੁਗੜੀਆਂ ਹੋਈਆਂ ਹੋਈਆਂ ਸਨ। ਦਾਹੜੀ ਦੇ ਬਾਲ ਸੰਵਾਰ ਕੇ ਬੰਨ੍ਹਣੇ ਤਾਂ ਕਿਤੇ ਰਹੇ ਮੂੰਹ ਧੋਤਿਆਂ ਭੀ ਕਈ ਕਈ ਦਿਨ ਲੰਘ ਜਾਂਦੇ। ਸਹੁਰਿਆਂ ਤੋਂ ਮਿਲੀ ਹੋਈ ਘੜੀ ਤੇ ਸਾਈਕਲ ਤੋਂ ਰੱਬ ਜਾਣੇ ਇਸ ਨੂੰ ਝਟ ਪਟ ਹੀ ਕੁਝ ਅਜੇਹੀ ਨਫਰਤ ਹੋ ਗਈ ਕਿ ਉਹ ਮਾਨੋ ਇਸ ਲਈ ਸੁਫਨਾ ਹੀ ਹੋ ਗਈਆਂ। ਚੇਤਨਾ, ਹੁਸ਼ਿਆਰੀ, ਸਫਾਈ, ਸ਼ੌਕੀਨੀ ਤੇ ਖੁਸ਼ੀ ਦਾ ਨਮੂਨਾ ਜੋਗਿੰਦਰ, ਅਜ ਅਨਗਹਿਲੀ, ਅਫਸਰਦਗੀ, ਮੁਰਦਿਹਾਨਤਾ, ਤੇ ਗ਼ਲਾਜ਼ਤ ਦਾ ਘਰ ਬਣਿਆ ਹੋਇਆ ਹੈ।

## ਸਾਲਾਨਾ ਜਲਸਾ

ਸਕੂਲ ਦਾ ਸਾਲਾਨਾ ਜਲਸਾ ਕਰਨ ਦੀਆਂ ਬੜੀ ਧੂਮ ਧਾਮ ਨਾਲ ਤਿਆਰੀਆਂ ਹੋਈਆਂ। ਕਈ ਦਿਨ ਸਫਾਈ ਤੇ ਸਜ ਸਜਾਵਟ ਦਾ ਪਰਬੰਧ ਹੁੰਦਾ ਰਿਹਾ। ਚੁਫੇਰੇ ਕਮਰਿਆਂ ਵਿਚ ਸਾਰੇ ਰੰਗ ਬਰੰਗੀਆਂ ਝੰਡੀਆਂ ਲਗ ਗਈਆਂ। ਸਕੂਲ ਦੇ ਮੁੰਡੇ ਨਵੇਂ ਕਪੜੇ ਪਾਈ ਸਜ ਧਜ ਨਾਲ ਖੁਸ਼ੀਆਂ ਵਿਚ ਮਸਤ ਰੰਗ ਰਲੀਆਂ ਮਾਣ ਰਹੇ ਸਨ। ਮਾਸਟਰਾਂ ਨੂੰ ਭੀ ਚਾਉ ਸੀ ਤੇ ਆਪਣੇ ਆਪਣੇ ਥਾਂ ਸਿਰ ਸਭ ਨੂੰ ਉਮਾਹ ਹੁੰਦਾ ਹੀ ਹੈ। ਬੜੇ ਚਿਰ ਪਿਛੋਂ ਅਜ ਮਾਸਟਰ ਜੋਗਿੰਦਰ ਸਿੰਘ ਭੀ ਆਪਣੀ ਪਿਛਲੀ ਆਨ ਸ਼ਾਨ ਨਾਲ ਸਜ ਸਜਾ ਕੇ ਆਇਆ ਸੀ। ਔਂਦਾ ਭੀ ਕਿਵੇਂ ਨਾ? ਹੈਡ ਮਾਸਟਰ ਨੇ ਖਾਸ ਪਿਆਰ ਤੇ ਜੋਰ ਨਾਲ ਸਜ ਧਜ ਕੇ ਬਣਕੇ ਆਉਣ ਲਈ ਕਿਹਾ ਸੀ। ਹੈਡ ਮਾਸਟਰ ਦਾ ਜੋਗਿੰਦਰ ਸਿੰਘ ਨਾਲ ਪਿਆਰ ਭੀ ਅਮੁੱਕ ਸੀ। ਸਫਾਈ ਤੇ ਕਪੜੇ ਹੀ ਨਹੀਂ ਅਜ ਜੋਗਿੰਦਰ ਦੇ ਚਿਹਰੇ ਦੀ ਭੀ ਖਿੜਾਵਟ ਰੰਗ ਬੰਨ੍ਹ ਰਹੀ ਸੀ।

ਹੈਡ ਮਾਸਟਰ ਦੀ ਪ੍ਰਧਾਨਗੀ ਹੇਠ ਸਟੇਜ ਸਜ ਗਈ। ਜਲਸੇ ਦੀ ਕਾਰਵਾਈ ਸੁਹਣੀ ਰੰਗ ਬੰਨ੍ਹਵੀਂ ਹੋ ਰਹੀ ਸੀ। ਸਿਲਫ ਕਲਚਰ. ਸਫਾਈ,

ਉਤਸ਼ਾਹ, ਜੀਵਨ ਜਾਚ, ਧਰਮ, ਵ ਰਫ਼ਸ਼ ਆਦਿ ਅਨੇਕ ਵਿਸ਼ਿਆਂ ਉ ਕਈ ਮਾਸਟਰ ਤੇ ਸੀਨੀਅਰ ਮੁੰਡੇ ਬੋਲ ਚੁਕੇ ਸਨ । ਕਈ ਨਕਲੀਏ ਤੇ ਹਸੌਣੇ ਖੇਲ ਭੀ ਨਿਕਲ ਚੁਕੇ ਸਨ, ਕਿ ਸਾਡੇ ਹੀਰੋ ਮਾਟਸਰ ਜੋਗਿੰਦਰ ਸਿੰਘ ਜੀ ਸਟੇਜ ਉਤੇ ਆਏ ਤੇ ਕੁਛ ਇਉਂ ਬੋਲਣ ਲਗੇ:

## ਵਿਦਿਆ

ਪ੍ਰਧਾਨ ਬਜ਼ੁਰਗ ਹੈਡ ਮਾਸਟਰ ਸਾਹਿਬ, ਸਾਥੀ ਮਾਸਟਰਾਨ ਸਾਹਿ-ਬਾਨ ਤੇ ਸੁਜਾਨ ਸਟੂਡੰਟੋ, ਵਿਦਿਆ ਭਾਵੇਂ ਸਦਾ ਹੀ ਬੜੀ ਜ਼ਰੂਰੀ ਰਹੀ ਹੈ, ਪਰ ਅਜ ਕਲ ਅਤੇ ਅਗੇ ਆ ਰਹੇ ਸਮੇਂ ਲਈ ਖਾਣ ਪੀਣ ਪਹਿਨਣ ਆਦਿ ਜੀਵਨ ਦੇ ਹੋਰ ਜ਼ਰੂਰੀ ਅੰਗਾਂ ਵਾਂਗ ਵਿਦਿਆ ਭੀ ਇਕ ਮਹਾਨ ਜ਼ਰੂਰੀ ਚੀਜ਼ ਬਣ ਰਹੀ ਤੇ ਬਣ ਗਈ ਹੈ। ਭਾਵੇਂ ਸਾਡੀ ਸਾਊ ਸਰਕਾਰ ਵਿਦਿਆ ਜੇਹੇ ਅਤਯੰਤ ਜ਼ਰੂਰੀ ਵਿਸ਼ੇ ਉਤੇ ਯਥਾ ਸ਼ਕਤੀ ਬਹੁਤ ਜ਼ੋਰ ਲਾ ਰਹੀ ਹੈ,ਪਰ ਇਸ ਵਿਚ ਸਾਡੇ ਜ਼ੁੰਮੇਂ ਭੀ ਕਾਫੀ ਭਾਰ ਹੈ। ਮਾਪਿਆਂ ਦਾ ਜ਼ਰੂਰੀ ਫਰਜ਼ ਹੈ ਕਿ ਬੱਚਿਆਂ ਨੂੰ ਵਿਦਿਆ ਪੜ੍ਹਨ ਵਲ ਲੌਣ ਤੇ ਬਚਿਆਂ ਦਾ ਜ਼ਰੂਰੀ ਫਰਜ਼ ਹੈ ਕਿ ਮਨ ਲਾਕੇ ਮਿਹਨਤ ਨਾਲ ਵਿਦਿਆ ਪਰਾਪਤ ਕਰਨ ।

ਵੇਖਣ ਵਿਚ ਆਉਂਦਾ ਹੈ ਕਿ ਇਕ ਥਾਂ ਤਾਂ ਬਚੇ ਲਾਇਕ ਹਨ, ਪੜ੍ਹਨ ਦੇ ਸ਼ੌਕੀਨ ਹਨ, ਮਿਹਨਤੀ ਹਨ ਚਾਹ ਤੇ ਧਿਆਨ ਨਾਲ ਪੜ੍ਹਨਾ ਚਾਹੁੰਦੇ ਹਨ, ਪਰ ਬਦ ਕਿਸਮਤੀ ਨਾਲ ਮਾਂ ਪਿਉ ਮੂਰਖ ਉਜਡ ਹਨ, ਬੇਅਕਲ ਜਾਹਲ ਹਨ, ਤੇ ਉਨ੍ਹਾਂ ਨੂੰ ਵਿਦਿਆ ਦੇ ਨਾਂ ਤੋਂ ਹੀ ਚਿੜ ਹੈ, ਉਹ ਹਰ ਕੋਸ਼ਿਸ਼ ਨਾਲ ਬਚੇ ਨੂੰ ਇਸ ਬੀਮਾਰੀ ਤੋਂ ਬਚੌਣਾ ਆਪਣਾ ਫ਼ਰਜ਼ ਸਮਝਦੇ ਹਨ ਅਤੇ ਉਹ ਸਫਲ ਹੀ ਰਹਿੰਦੇ ਹਨ। ਇਕ ਮਾਂ ਪਿਉ ਏਨੇ ਗਰੀਬ ਹੁੰਦੇ ਹਨ ਕਿ ਉਹ ਪੜ੍ਹਾ ਹੀ ਨਹੀਂ ਸਕਦੇ, ਦੂਜੇ ਪਾਸੇ ਮਾਂ ਬਾਪ ਵਿਚ ਬਚੇ ਨੂੰ ਪੜ੍ਹਾਉਣ ਦਾ ਉਤਸ਼ਾਹ ਹੈ, ਕੋਲ ਮਾਲ ਧੰਨ ਵੀ, ਖਰਚ ਭੀ ਵਿਤ ਤੋਂ ਵਧ ਦੇਣ ਨੂੰ ਤਿਆਰ ਹਨ, ਪਰ ਬਦਕਿਸਮਤ ਬਚਾ ਹੀ ਪੜ੍ਹਨਾ

ਨਹੀਂ ਚਾਹੁੰਦਾ, ਪਰ ਕਿਤੇ ਕਿਤੇ ਮਾਂ ਬਾਪ ਪੜ੍ਹੌਣਾ ਚਾਹੁੰਦੇ ਹਨ, ਖਰਚ ਭੀ ਹੈ, ਬਚਾ ਭੀ ਲਾਇਕ ਤੇ ਪੜ੍ਹਨਾ ਚਾਹੁੰਦਾ ਹੈ ਪਰ ਅਭਾਗ ਵਸ ਕੁਸੰਗਤ ਜਾਂ ਸ਼ਰਮ ਕੁਸ਼ਰਮੀ ਮੂਰਖ ਭਾਈਚਾਰੇ ਵਸਿ, ਕੁਰਸਮਾਂ, ਕੁਰੀਤਾਂ ਦੇ ਕਾਰਨ ਕੁਸਮੇ ਕੁਜੋੜ੍ਹ ਵਿਆਹ ਹੋ ਜਾਣ ਕਰਕੇ, ਸਾਰੀ ਦੀ ਸਾਰੀ ਵਿਦਿਆ ਦੀ ਸਕੀਮ ਧਰੀ ਦੀ ਧਰੀ ਰਹਿ ਜਾਂਦੀ ਹੈ, ਇਸ ਵੇਲੇ ਇਸ ਨੁਕਤੇ ਵਲ ਖਾਸ ਧਿਆਨ ਦੇਣ ਦੀ ਲੋੜ ਹੈ।

ਵਿਆਹ ਲਈ ਉਮਰ, ਜੁਆਨੀ, ਸਰੀਰਕ ਬਲ ਲਣੂਪ ਦੇ ਨਾਲ ਵਿਦਿਆ ਅਤੇ ਗੁਣਾ ਦਾ ਦੇਖਣਾ ਵੀ ਅਤਅੰਤ ਜ਼ਰੂਰੀ ਹੈ, ਕੈਵਸੂ ਇਸ ਵਿਦਿਆ ਤੇ ਗੁਣਾ ਦੀ ਅਜੋੜਤਾ ਦੇ ਕਾਰਨ ਹੀ ਕਈ ਜੋੜੇ ਜੀਵਨ ਨਰਕ ਮਯ ਹੋ ਜਾਂਦਾ ਹੈ। ਪੜ੍ਹੇ ਹੋਏ ਤੇ ਅਨਪੜ੍ਹ ਦਾ ਜੋੜ ਹੋ ਹੀ ਨਹੀਂ ਸਕਦਾ ਲਖ ਧਨ ਦਾਜ ਹੋਵੇ, ਲਖ ਅਮੀਰੀ ਹੋਵੇ, ਲਖ ਸੋਗਾਤਾਂ ਤੇ ਨਜ਼ਰਾਨੇ ਹੋਣ ਪਰ ਵਾਸਤਾਈ ਰਬ ਦਾ ਸਜਣੋ ! ਮਹਾ ਪਾਪ ਦੀ ਨਸ਼ਾਨੀ ਹੈ। ਦੋਹਾਂ ਦਾ ਜੀਵਨ ਦੁਭਰ ਹੋ ਜਾਂਦਾਂ ਹੈ। ਇਥੇ ਹੀ ਬਸ ਨਹੀਂ ਅਨਜੋੜਤਾ ਦੇ ਕਾਰਨ ਅਗੋ ਬਚਿਆਂ ਦਾ ਜੀਵਨ ਵੀ ਬੇਸੁਆਦ ਹੀ ਹੋ ਜਾਂਦਾ ਹੈ। ਸਾਰੇ ਹੀ ਟਬਰ ਦੀ ਝਗੜਦਿਆਂ ਲੜਦਿਆਂ ਰੋਂਦਿਆਂ ਵਿਲਕਦਿਆਂ ਦੀ ਹੀ ਉਮਰ ਲੰਘਦੀ ਹੈ। ਸਚਮੁਚ ਅਵਿਦਯਾ ਬੰਦਾ ਪਸ਼ੂ ਹੈ, ਪਸ਼ੂ ਤੋਂ ਵੀ ਬੁਰਾ ਹੈ, ਰਬ ਇਸ ਤੋਂ ਬਚਾਵੇ। ਸਤਿ ਸ੍ਰੀ ਅਕਾਲ।

---





